# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

# ਤਤਕਰਾ



# ਧਰਮ

**ਪ੍ਰੋ. ਹਰਭਜਨ ਸਿੰਘ**

ਬਾਜ਼ਾ ਦਾ ਧਰਮ ਹੁੰਦਾ ਹੈ ।
ਅਹਿੰਸਾ ਦਾ ਪ੍ਰਚਾਰ ਕਰਨਾ
ਚਿੜੀਆਂ ਦਾ ਆਹਾਰ ਕਰਨਾ
ਚਿੜੀਆਂ ਦਾ ਕੋਈ ਧਰਮ ਨਹੀਂ ਹੁੰਦਾ
ਚਿੜੀਆਂ ਵਿਚਾਰੀਆਂ ਤਾਂ
ਭੁੱਖੀਆਂ ਭਾਣੀਆਂ
ਬਾਜ਼ਾਂ ਤੋਂ ਡਰਦੀਆਂ ਹੀ
'ਰੱਬ-ਰੱਬ' ਕਰਦੀਆਂ ਨੇ ।
ਉਂਝ ਕੁਝ ਚਿੜੀਆਂ
ਬਾਗੀ ਵੀ ਹੁੰਦੀਆਂ ਨੇ
ਉਹ ਨਾ 'ਰੱਬ' ਤੋਂ
ਨਾ ਬਾਜ਼ਾਂ ਤੋਂ ਡਰਦੀਆਂ ਨੇ
ਇਹ ਚਿੜੀਆਂ
ਚਿੜੀਆਂ ਨਾਲ ਨਹੀਂ
ਬਾਜ਼ਾਂ ਨਾਲ ਲੜਦੀਆਂ ਨੇ
"ਚਿੜੀਓ ਮਰ ਜਾਓ
ਚਿੜੀਓ ਜੀਅ ਪਓ"
ਦੀ ਪਰੰਪਰਾ ਦਾ
ਅਪਵਾਦ ਹੁੰਦੀਆਂ ਨੇ
ਤੇ ਇਕ ਵਾਰ ਮਰਦੀਆਂ ਨੇ
ਪਰ ਮੁੜ ਮੁੜ ਜੰਮਦੀਆਂ ਨੇ ।
ਹਾਂ, ਇਹ ਚਿੜੀਆਂ ਆਪਣੀ ਮੁਕਤੀ ਲਈ
ਬਾਜ਼ਾਂ ਸੰਗ ਲੜਦੀਆਂ ਨੇ
ਤੇ ਨਾਸਤਿਕ ਹੁੰਦੀਆਂ ਨੇ ।

(ਸਰਦਲ ਚੋਂ ਧੰਨਵਾਦ ਸਹਿਤ)

ਸਮਾਜ ਨੂੰ ਬਰਬਾਦੀ ਤੋਂ ਬਚਾਉਣ ਦਾ ਇੱਕੋ-ਇੱਕ ਰਾਹ ਹੈ ਕਿ ਇਨਸਾਨ ਦੇ ਹੱਥੋਂ ਇਨਸਾਨ ਦੀ ਲੁੱਟ-ਖਸੁੱਟ ਰੋਕੀ ਜਾਵੇ ਤੇ ਇਕ ਕੌਮ ਹੱਥੋਂ ਦੂਜੀ ਕੌਮ ਦੀ ਤਬਾਹੀ ਰੋਕੀ ਜਾਵੇ ।
*......ਸ਼ਹੀਦ ਭਗਤ ਸਿੰਘ*


**ਸੰਪਾਦਕੀ ਕਾਮੇ (ਆਨਰੇਰੀ) :-**
ਰਾਜਪਾਲ ਸਿੰਘ
ਵਿਜੇ ਬੰਬੇਲੀ
ਰਾਮ ਸਵਰਨ ਸਿੰਘ
ਮਾ: ਬਲਵੀਰ ਸਿੰਘ ਪਰਵਾਨਾ

**ਮੁੱਖ ਪ੍ਰਬੰਧਕ :-**
ਸੁਖਵਿੰਦਰ ਬਾਗਪੁਰ
✆ 01821-61338 (O) - 71438 (R)

**ਸਰਵਰਕ :- ਗੁਰਦੀਸ਼**

ਟਾਈਪ ਸੈਟਿੰਗ ਅਤੇ ਡੀਜ਼ਾਇਨਿੰਗ :
**ਹੇਮਰਾਜ ਸਟੈਨੋ**

ਚੰਦੇ ਲਾਈਫ : 500/-
ਸਲਾਨਾ : 50/-
ਵਿਦੇਸ਼ ਸਲਾਨਾ : 6 ਪੌਂਡ ਜਾਂ 10 ਡਾਲਰ
ਵਿਦੇਸ਼ ਲਾਈਫ : 2500 ਰੁਪਏ

*ਸੰਪਰਕ, ਰਚਨਾਵਾਂ ਅਤੇ ਚੰਦੇ ਭੇਜਣ ਲਈ ਪਤਾ :-*
ਮੁੱਖ ਦਫ਼ਤਰ,
ਤਰਕਸ਼ੀਲ ਸੁਸਾਇਟੀ ਪੰਜਾਬ
ਤਰਕਸ਼ੀਲ ਚੌਂਕ,
ਬਰਨਾਲਾ-148101
ਫੋਨ :- 0167-3941466
e-mail-tarksheel@comeconnect.com

ਵਿਦੇਸ਼ਾਂ ਤੋਂ ਮੈਗਜ਼ੀਨ ਲਈ ਚੰਦੇ ਜਾਂ ਸਹਾਇਤਾ ਭੇਜਣ ਵਾਸਤੇ ਚੈਕ ਜਾਂ ਡਰਾਫਟ ਜਾਂ ਪੋਸਟਲ ਆਰਡਰਾਂ ਤੇ *ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:)* ਲਿਖਿਆ ਜਾਵੇ

ਸੰਪਾਦਕ, ਮਾਲਕ, ਛਾਪਕ ਤੇ ਪ੍ਰਕਾਸ਼ਕ ਸ਼੍ਰੀ ਅਵਤਾਰ ਸਿੰਘ, ਐਡਵੋਕੇਟ ਨੇ ਅੱਪੂ ਆਰਟ ਪ੍ਰੈੱਸ, ਸ਼ਾਹਕੋਟ (ਜਲੰਧਰ) ਤੋਂ ਪ੍ਰਿੰਟ ਕਰਵਾਕੇ ਜਿਲ੍ਹਾ ਕਚਹਿਰੀਆਂ ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ ।




# ਸੰਪਾਦਕੀ

## ਅਣਸੋਧਿਆ ਰੋਹ

ਪਿਛਲੇ ਦਿਨੀਂ ਹਰਿਆਣੇ ਦੇ ਇਕ ਪਿੰਡ ਦੀ ਭੜਕੀ ਹੋਈ ਜਨੂੰਨੀ ਭੀੜ ਨੇ ਪੰਜ ਦਲਿਤਾਂ ਨੂੰ ਕੁੱਟ ਕੁੱਟ ਕੇ ਮਾਰ ਦਿੱਤਾ । ਉਨ੍ਹਾਂ ਦਾ ਕਸੂਰ ਇਹ ਦੱਸਿਆ ਜਾਂਦਾ ਹੈ ਕਿ ਉਹ ਇਕ ਮਰੀ ਹੋਈ ਗਾਂ ਦਾ ਪੋਸ਼ ਲਾ ਰਹੇ ਸਨ । ਅਫ਼ਵਾਹ ਇਹ ਫੈਲਾਈ ਗਈ ਕਿ ਉਨ੍ਹਾਂ ਨੇ ਪਹਿਲਾਂ ਇਸ ਗਾਂ ਨੂੰ ਮਾਰਿਆ ਸੀ । ਇਸ ਘਟਨਾ ਦਾ ਅਫਸੋਸਨਾਕ ਤੇ ਨਿੰਦਣਯੋਗ ਪੱਖ ਇਹ ਹੈ ਕਿ ਇਹ ਘਟਨਾ ਪੁਲਿਸ ਦੀ ਹਾਜ਼ਰੀ ਵਿਚ ਵਾਪਰੀ ਤੇ ਮਰਨ ਵਾਲੇ ਬੰਦਿਆਂ ਨੂੰ ਭੀੜ ਨੇ ਥਾਣੇ 'ਚੋਂ ਧੂਹ ਕੇ ਆਪਣੇ ਵਹਿਸ਼ੀਪੁਣੇ ਦਾ ਸ਼ਿਕਾਰ ਬਣਾਇਆ । ਪੁਲਿਸ ਇਹ ਵਹਿਸ਼ੀ ਕਾਰਾ ਮੂਕ ਬਣਕੇ ਦੇਖਦੀ ਰਹੀ, ਭਾਵ ਉਨ੍ਹਾਂ ਦੀ ਵਹਿਸ਼ਤ ਤੇ ਕੁੱਝ ਵੀ ਕਰਨ ਦੀ ਧੁੱਸ ਅੱਗੇ ਅਮਨ-ਕਾਨੂੰਨ ਦੀ ਰਾਖੀ ਕਰਨ ਵਾਲੀ ਪੁਲਿਸ ਬੇਹਿੱਸ ਤੇ ਲਾਚਾਰ ਸੀ । ਭਾਰਤ ਵਿਚ ਹਿੰਸਕ ਭੀੜਾਂ ਵੱਲੋਂ ਆਮ ਸ਼ਹਿਰੀਆਂ 'ਤੇ ਸੰਪਤੀ ਦੀ ਤਬਾਹੀ ਵੇਲੇ ਸੁਰੱਖਿਆ ਏਜੰਸੀਆਂ ਵਿਚ ਅਜਿਹੀ ਬੇਹਿੱਸੀ ਤੇ ਲਾਚਾਰੀ ਆਮ ਦੇਖਣ ਨੂੰ ਮਿਲਦੀ ਹੈ । ਅਫ਼ਵਾਹ ਫੈਲਦੀ ਹੈ, ਭੀੜ ਇਕੱਠੀ ਹੁੰਦੀ ਹੈ ਤੇ ਵਿੰਹਦਿਆਂ ਵਿੰਹਦਿਆਂ ਹਿੰਸਕ ਰੂਪ ਅਖਤਿਆਰ ਕਰ ਲੈਂਦੀ ਹੈ । ਇਤਿਹਾਸਕ ਇਮਾਰਤਾਂ ਢਹਿੰਦੀਆਂ ਹਨ, ਬੰਦੇ ਮਰ ਜਾਂਦੇ ਹਨ । ਜਾਇਦਾਦ ਫੂਕੀ ਜਾਂਦੀ ਹੈ ਅਤੇ ਦੋਸ਼ੀਆਂ ਦੀ ਕੋਈ ਨਿਸ਼ਾਨਦੇਹੀ ਨਹੀਂ ਹੁੰਦੀ । ਅਣਸੋਧੇ ਹੋਏ ਰੋਹ ਵਾਲੀ ਜਨੂੰਨੀ ਭੀੜ ਜੰਗਲ ਦੀ ਅੱਗ ਵਾਂਗ ਬੇਮਕਸਦ ਹੁੰਦੀ ਹੈ, ਜੋ ਸਰਵਨਾਸ਼ ਕਰਦੀ ਹੈ । ਜਦੋਂ ਇਸ ਦੀਆਂ ਵਾਗਾਂ ਕਿਸੇ ਇਕ ਫ਼ਿਰਕੇ ਦੇ ਹੱਥ ਹੁੰਦੀਆਂ ਹਨ ਤਾਂ ਉਹ ਦੂਜੇ ਘੱਟ-ਗਿਣਤੀ ਫਿਰਕੇ ਦੇ ਲੋਕਾਂ ਦਾ ਘਾਣ ਕਰਦੀ ਹੈ । ਅੱਜ-ਕੱਲ ਦਿਸ਼ਾਹੀਣ ਰੋਹ ਤੇ ਜਨੂੰਨ ਵਾਲੀਆਂ ਭੀੜਾਂ ਦਾ ਬੋਲਬਾਲਾ ਹੈ । ਇਹ ਭੀੜਾਂ ਵਿਆਹਾਂ ਦੇ ਬੇਲੋੜੇ ਇਕੱਠਾਂ, ਲੱਚ ਸਭਿਆਚਾਰਕ ਸਮਾਗਮਾਂ, ਅਤੇ ਧਾਰਮਿਕ ਇਕੱਠਾਂ ਵਿਚ ਆਮ ਦੇਖਣ ਨੂੰ ਮਿਲਦੀਆਂ ਹਨ । ਇਹ ਹੜ੍ਹਾਂ ਦੇ ਮਾਰੂ ਪਾਣੀਆਂ ਵਾਂਗ ਹਨ , ਜੋ ਧਰਤੀ ਨੂੰ ਸਿੰਝ ਕੇ ਜ਼ਰਖੇਜ ਨਹੀਂ ਬਣਾਉਂਦਾ ਸਗੋਂ ਹਰੀਆਂ-ਭਰੀਆਂ ਫਸਲਾਂ ਨੂੰ ਤਬਾਹ ਕਰਦਾ ਹੈ । ਆਮ ਅਤੇ ਇਨਸਾਫਪਸੰਦ ਵਿਅਕਤੀ ਇਨ੍ਹਾਂ ਭੀੜਾਂ ਵਿਚ ਘਿਰ ਚੁਕਿਆ ਹੈ । ਇਨ੍ਹਾਂ ਭੀੜਾਂ ਨੂੰ ਪਾਲਣ ਅਤੇ ਪੈਦਾ ਕਰਨ ਵਾਲੇ ਨੇਤਾਵਾਂ ਅਤੇ ਜਥੇਬੰਦੀਆਂ ਦੀ ਸਿਆਸੀ ਪੁੱਗਤ ਬਣ ਚੁੱਕੀ ਹੈ । ਕੁੱਝ ਸੱਤਾ ਦੇ ਗਲਿਆਰਿਆਂ ਵਿਚ ਪਹੁੰਚ ਚੁੱਕੇ ਹਨ ਅਤੇ ਕੁੱਝ ਪਹੁੰਚਣ ਲਈ ਆਪਣੇ ਪਰ ਤੋਲ ਰਹੇ ਹਨ । ਇਨ੍ਹਾਂ ਭੀੜਾਂ ਤੇ ਇਨ੍ਹਾਂ ਦੇ ਆਗੂਆਂ ਨੂੰ ਇਮਾਰਤਾਂ ਦਾ, ਗਾਵਾਂ ਦਾ ਅਤੇ ਧਰਮ ਦੀ ਬੇਹੁਰਮਤੀ ਦਾ ਫ਼ਿਕਰ ਤਾਂ ਹੈ, ਪਰ ਇਨ੍ਹਾਂ ਭੀੜਾਂ ਵਿਚ ਸ਼ਾਮਲ ਦਿਨੋ-ਦਿਨ ਕੰਗਾਲ ਹੋ ਰਹੇ ਕਿਸਾਨਾਂ ਦੀ ਸਾਰ ਨਹੀਂ, ਲੱਖਾਂ ਬੇਘਰੇ ਗਰੀਬਾਂ ਦੀ ਫ਼ਿਕਰ ਨਹੀਂ, ਕਰੋੜਾਂ ਬੇਰੁਜ਼ਗਾਰਾਂ ਦੇ ਭਵਿੱਖ ਦਾ ਤੌਖ਼ਲਾ ਨਹੀਂ । ਇਨ੍ਹਾਂ ਨੂੰ ਸਰਕਾਰੀ ਸਕੂਲਾਂ ਦੀ ਢੱਠੀ ਇਮਾਰਤ ਤੇ ਟੁੱਟੀਆਂ ਸੜਕਾਂ ਨਹੀਂ ਚੁਭਦੀਆਂ, ਇਨ੍ਹਾਂ ਨੂੰ ਸਰਕਾਰੇ-ਦਰਬਾਰੇ ਚਲਦੇ ਰਿਸ਼ਵਤ ਨਹੀਂ ਦੁਖਾਉਂਦੀ, ਅਤੇ ਹੋਰ ਸਾਰਾ ਕੁਝ ਨਹੀਂ ਦੀਂਹਦਾ ਜਿਸ ਕਾਰਨ ਇਸ ਮੁਲਕ ਵਿਚ ਇਕ ਇਨਸਾਫ ਪਸੰਦ ਬੰਦੇ ਦਾ ਚੈਨ ਨਾਲ ਜਿਉਣਾ ਦੁੱਭਰ ਹੋਇਆ ਪਿਆ ਹੈ । ਸਾਡਾ ਸਾਰਾ ਸਮਾਜ ਇਨ੍ਹਾਂ ਵੱਡੀਆਂ ਛੋਟੀਆਂ ਭੀੜਾਂ ਦੇ ਕਾਲੇ ਪਰਛਾਵੇਂ ਵਿਚ ਆਇਆ ਪਿਆ ਹੈ । ਇਨ੍ਹਾਂ ਭੀੜਾਂ ਨੂੰ ਸਮੇਂ ਦੇ ਹਾਕਮਾਂ ਦਾ ਅਸ਼ੀਰਵਾਦ ਹੈ । ਹਰ ਤਰ੍ਹਾਂ ਨਾਲ ਲੁੱਟੇ ਜਾਂਦੇ ਤੇ ਲਤਾੜੇ ਜਾਂਦੇ ਜਨ-ਸਮੂਹ ਨੂੰ ਅੱਖ ਦੇ ਫੋਰ ਵਿਚ ਜਨੂੰਨੀ ਭੀੜ ਵਿਚ ਬਦਲ ਦੇਣਾ ਸੌਖਾ ਹੋ ਗਿਆ ਹੈ । ਇਹ ਉਸ ਧਾਰਮਿਕ, ਫ਼ਿਰਕੂ ਅਤੇ ਸ਼ਾਵਨਵਾਦੀ ਪ੍ਰਚਾਰ ਅਤੇ ਤਿਆਰੀ ਦਾ ਸਿੱਟਾ ਹੈ ਜੋ ਸਾਡੇ ਮੁਲਕ ਵਿਚ ਇੱਕ ਸਦੀ ਤੋਂ ਗੁਪਤ ਅਤੇ ਜ਼ਾਹਰਾ ਤੌਰ 'ਤੇ ਕਾਰਜਸ਼ੀਲ ਹੋ ਰਿਹਾ ਹੈ । ਜਿਸਨੂੰ ਅਗਾਂਹਵਧੂ ਸ਼ਕਤੀਆਂ ਨੇ ਨਾ ਕਦੇ ਗੰਭੀਰਤਾ ਨਾਲ ਲਿਆ ਅਤੇ ਨਾ ਹੀ ਲੈ ਰਹੀਆਂ ਹਨ । ਇਸਨੂੰ ਨਜਿੱਠਣ ਲਈ ਕਦੇ ਕੋਈ ਯੁੱਧ-ਨੀਤੀ ਨਹੀਂ ਘੜੀ । ਇਨ੍ਹਾਂ ਹਾਂ-ਪੱਖੀ ਸ਼ਕਤੀਆਂ ਦੀ ਅਗਵਾਈ ਵਿਚ ਜਿੰਨਾਂ ਜਨ-ਸਮੂਹਾਂ ਨੇ ਇਨਕਲਾਬੀ ਕਾਫ਼ਲਿਆਂ ਦਾ ਸਰੂਪ ਧਾਰਨਾ ਸੀ, ਉਹ ਅੱਜ ਧਾਰਮਿਕ ਮੋਰਚਿਆਂ ਲਈ ਜੇਲ ਜਾ ਰਹੇ ਹਨ, ਇੱਕ-ਦੂਜੇ ਦੀ ਨਸਲਕੁਸ਼ੀ ਕਰ ਰਹੇ ਹਨ । ਜਿੰਨ੍ਹਾਂ ਨੂੰ ਆਪਣੇ ਇੱਕ ਡੰਗ ਦੀ ਰੋਟੀ ਦੇ ਜੁਗਾੜ ਨਾਲੋਂ ਮੰਦਰਾਂ, ਮਸਜਿਦਾਂ ਅਤੇ ਗੁਰਦੁਆਰਿਆਂ ਦੀ ਬੇਹੁਰਮਤੀ ਦਾ ਜ਼ਿਆਦਾ ਫਿਕਰ ਹੈ । ਅੱਜ ਦੇ ਦੌਰ ਵਿਚ ਚੰਗਿਆਈ ਇਕੱਲੀ ਅਤੇ ਨਿੱਖੜੀ ਪਈ ਹੈ । ਛੋਟੇ ਛੋਟੇ ਗਰੁੱਪਾਂ ਵਿਚ ਖਿੰਡੀ ਪਈ ਹੈ । ਇਨ੍ਹਾਂ ਦਾ ਖਬਰਾਂ ਅਤੇ ਲਿਖਤਾਂ ਵਿਚ ਕਦੇ ਕਦੇ ਝੌਲਾ ਪੈਂਦਾ ਹੈ । ਹਨ੍ਹੇਰੇ 'ਚ ਚਮਕਦੇ ਜੁਗਨੂੰਆਂ ਵਾਂਗ ਇਨ੍ਹਾਂ ਦਾ ਚਾਨਣ ਖਿੰਡਿਆ ਪਿਆ ਹੈ । ਘਟਨਾਵਾਂ ਸਰਪਟ ਦੌੜ ਰਹੀਆਂ ਹਨ । ਅੱਜ ਲੋੜ ਹੈ ਅਣਸੋਧੇ ਰੋਹ ਅਤੇ ਆਪੁਮੁਹਾਰੀਆਂ ਭੀੜਾਂ ਦੀ ਵਾਗ-ਡੋਰ ਅਗਾਂਹਵਧੂ ਸੋਚ ਵਾਲੀਆਂ ਧਿਰਾਂ ਆਪਣੇ ਹੱਥਾਂ ਵਿਚ ਲੈਣ । ਜੇ ਅਜਿਹਾ ਨਹੀਂ ਹੁੰਦਾ ਤਾਂ ਇਨ੍ਹਾਂ ਦੇ ਹੱਥਾਂ ਵਿਚ ਧਾਰਮਿਕ ਧਾਮਾਂ ਲਈ ਚੁੱਕੀਆਂ ਇੱਟਾਂ ਸਾਡੇ ਹੀ ਸਿਰ ਭੰਨਣਗੀਆਂ ।

ਅ.ਗ.

●

# ਤਰਕਸ਼ੀਲ ਲਹਿਰ ਸਦਕਾ ਨਵੇਂ ਲੋਕ ਸਮਾਜਿਕ ਤਬਦੀਲੀ ਵਾਲੇ ਵਿਚਾਰਾਂ ਦੇ ਸੰਪਰਕ ਵਿਚ ਆਏ...ਬਲਵੀਰ ਪਰਵਾਨਾ

ਬਲਵੀਰ ਪਰਵਾਨਾ ਐਸ ਵਕਤ ਨਵਾਂ ਜ਼ਮਾਨਾ ਅਖਬਾਰ ਦੇ ਸਾਹਿਤ ਸੰਪਾਦਕ ਦੇ ਤੌਰ 'ਤੇ ਕੰਮ ਕਰ ਰਿਹਾ ਹੈ। ਉਸ ਦੀਆਂ ਕੋਸ਼ਿਸ਼ਾਂ, ਯੋਗਤਾ ਅਤੇ ਲਗਨ ਦਾ ਸਿੱਟਾ ਹੀ ਹੈ ਕਿ ਐਤਵਾਰੀ ਅੰਕ ਸਾਹਿਤਕ ਅਤੇ ਬੌਧਿਕ ਹਲਕਿਆਂ ਵਿਚ ਚਰਚਿਤ ਤੇ ਹਰਮਨ-ਪਿਆਰਾ ਬਣਿਆ ਹੋਇਆ ਹੈ। ਸੰਪਾਦਕੀ ਰੁਝੇਵਿਆਂ ਦੇ ਨਾਲ-ਨਾਲ ਉਹ ਇਕ ਮੌਲਿਕ ਲੇਖਕ ਵਜੋਂ 5 ਕਾਵਿ-ਸੰਗ੍ਰਹਿ, 4 ਨਾਵਲਿਟ, 2 ਕਹਾਣੀ ਸੁਗ੍ਰਿਹ ਅਤੇ ਇੱਕ ਨਾਵਲ ਤੋਂ ਇਲਾਵਾ ਦੋ ਅਨਵਾਦਿਤ ਅਤੇ ਕਝ ਸੰਪਾਦਤ ਪਸਤਕਾਂ ਦੀ ਝੋਲੀ ਪਾ ਚੁੱਕਾ ਹੈ। ਰੂੜੀਵਾਦੀ ਸਮਾਜੀ ਅਤੇ ਰਵਾਇਤ ਦੇ ਬੰਧਨਾਂ ਤੋਂ ਪਾਰ ਕੁਝ ਹੰਗਾ, ਕੁਝ ਨਵਾਂ, ਕੁਝ ਸਾਰਥਕ ਕਰਨ ਦੀ ਇੱਛਾ ਉਸ ਦੀਆਂ ਲਿਖਤਾਂ ਵਿਚੋਂ ਉਭਰਦੀ ਹੈ। ਤਰਕਸ਼ੀਲ ਸੋਚ ਨਾਲ ਗੂੜੀ ਸਾਂਝ ਰੱਖਣ ਵਾਲੇ ਚਿੰਤਕ ਲੇਖਕ, ਸੰਪਾਦਕ ਦੀ ਅਦਾਰੇ ਦੇ ਮੈਂਬਰ ਰਾਜਪਾਲ ਨਾਲ ਹੋਈ ਗੱਲਬਾਤ ਦੇ ਕੱਝ ਅੰਸ਼ ਪਾਠਕਾਂ ਲਈ ਪੇਸ਼ ਹਨ।
... ਅਦਾਰਾ

? ਤੁਸੀਂ ਤਰਕਸ਼ੀਲ ਵਿਚਾਰਾਂ ਨੂੰ ਕਿਵੇਂ ਅਪਣਾਇਆ

- ਮੇਰਾ ਪਿੰਡ ਚਨੌਰ ਸੀ.ਪੀ.ਐਮ. ਦਾ ਗੜ੍ਹ ਸੀ। ਮੈਂ ਅੱਠਵੀਂ-ਨੌਵੀਂ 'ਚ ਪੜ੍ਹਦਿਆਂ ਹੀ ਕਮਿਊਨਿਸਟ ਲਹਿਰ ਦੇ ਸੰਪਰਕ ਵਿਚ ਆ ਗਿਆ ਸੀ। ਨੌਜਵਾਨ ਸਭਾ ਰਾਹੀਂ ਪਾਰਟੀ ਸਰਗਰਮੀਆਂ 'ਚ ਸ਼ਾਮਲ ਹੋਏ। 1972 'ਚ ਮੈਟਰਿਕ ਕਰਨ ਸਮੇਂ ਮੈਂ ਪੂਰਾ ਸਰਗਰਮ ਸੀ ਅਤੇ ਕੁਲਵਕਤੀ ਵਾਂਗ ਕੰਮ ਕੀਤਾ। 1982-83 'ਚ ਦੋ ਸਾਲ ਮੈਂ ਲੋਕ-ਲਹਿਰ ਅਖਬਾਰ ਵਿਚ ਉਪ-ਸੰਪਾਦਕ ਰਿਹਾ। ਇਸ ਦੌਰਾਨ ਹੀ ਸੀ.ਪੀ.ਐਮ. ਆਗੂਆਂ ਦਾ ਵਿਵਹਾਰਕ ਰੂਪ ਨੇੜਿਓਂ ਵੇਖ ਕੇ ਉਨ੍ਹਾਂ ਦਾ ਜੋ ਆਦਰਸ਼ਕ ਬਿੰਬ ਮੇਰੇ ਮਨ ਵਿਚ ਸੀ ਉਹ ਤ੍ਰੇੜਿਆ ਗਿਆ। ਮੈਂ ਲੋਕ-ਲਹਿਰ ਛੱਡ ਦਿੱਤਾ।

ਉਨ੍ਹਾਂ ਦਿਨਾਂ ਵਿਚ ਸੁਖਦਰਸ਼ਨ ਨੱਤ ਤਲਵਾੜੇ ਹੁੰਦਾ ਸੀ। ਉਸ ਰਾਹੀਂ ਮੈਂ ਸੀ.ਪੀ.ਆਈ(ਐਮ.ਐਲ) ਦੇ ਨੇੜੇ ਹੋਇਆ। ਤਰਕਸ਼ੀਲ ਦੇ ਸੰਪਾਦਕੀ ਬੋਰਡ ਦੇ ਮੈਂਬਰ ਅਮੀਰਜੀਤ ਦੀ ਸੁਖਦਰਸ਼ਨ ਨੱਤ ਨਾਲ ਕਾਫੀ ਨੇੜਤਾ ਸੀ। ਸਨੇ ਸਾਨੂੰ ਉਥੇ ਤਰਕਸ਼ੀਲ ਸੁਸਾਇਟੀ ਦਾ ਯੂਨਿਟ ਬਨਾਉਣ ਲਈ ਪ੍ਰੇਰਿਆ ਅਤੇ ਅਸੀਂ ਤਲਵਾੜੇ ਯੂਨਿਟ ਬਣਾਇਆ। ਸੋ ਵਿਚਾਰਧਾਰਕ ਤੌਰ 'ਤੇ ਤਾਂ ਪਹਿਲਾਂ ਹੀ ਤਰਕਸ਼ੀਲ ਸੋਚ ਨੂੰ ਅਪਣਾ ਚੁੱਕੇ ਸਾਂ, ਜਥੇਬੰਦਕ ਤੌਰ 'ਤੇ ਅਮੀਰਜੀਤ ਦੀ ਪ੍ਰੇਰਨਾ ਨਾਲ ਤਰਕਸ਼ੀਲ ਸੁਸਾਇਟੀ ਨਾਲ ਸਬੰਧ ਜੁੜਿਆ। ਮੇਰੀਆਂ ਬਹੁਤ ਸਾਰੀਆਂ ਕਵਿਤਾਵਾਂ ਵੀ ਤਰਕਸ਼ੀਲ ਵਿਚ ਛਪੀਆਂ।

? ਤੁਹਾਨੂੰ ਤਰਕਸ਼ੀਲਾ ਦਾ ਕੰਮ ਕਿਵੇਂ ਲੱਗਿਆ।

- ਮੈਨੂੰ ਲੱਗਿਆ ਕਿ ਤਰਕਸ਼ੀਲ ਰਵਾਇਤੀ ਖੱਬੇ ਪੱਖੀਆਂ ਦੇ ਘੇਰੇ ਤੋਂ ਬਾਹਰ ਜਾ ਕੇ ਬਹੁਤ ਵਧੀਆ ਕੰਮ ਕਰ ਰਹੇ ਹਨ। ਅੱਤਵਾਦ ਦੇ ਦੌਰ ਦੌਰਾਨ ਅਤੇ ਬਾਅਦ ਦੇ ਸਮੇਂ ਵਿਚ ਤਰਕਸ਼ੀਲ ਸੁਸਾਇਟੀ ਨੇ ਬਹੁਤ ਸਾਰੇ ਨਵੇਂ ਲੋਕਾਂ ਨੂੰ ਖੱਬੇ ਪੱਖੀ ਵਿਚਾਰਾਂ ਨਾਲ ਜੋੜਿਆ। ਜੇ ਤਰਕਸ਼ੀਲ ਲਹਿਰ ਅਤੇ ਪਲਸ ਮੰਚ ਨਾ ਹੁੰਦੇ ਤਾਂ ਕਮਿਊਨਿਸਟਾਂ ਨੇ ਐਨੇ ਸੁੰਗੜ ਜਾਣਾ ਸੀ ਕਿ ਇਨ੍ਹਾਂ ਕੋਲ ਕੇਵਲ ਲੀਡਰ ਹੀ ਰਹਿ ਜਾਣੇ ਸਨ, ਕਾਡਰ ਨਾ-ਮਾਤਰ ਹੀ ਹੋਣਾ ਸੀ। ਇਸ ਸਾਰੇ ਦੌਰ ਵਿਚ ਤਰਕਸ਼ੀਲਾਂ ਦੀਆਂ ਅਤੇ ਪਲਸ ਮੰਚ ਦੀਆਂ ਸਰਗਰਮੀਆਂ ਹੀ ਹਨ ਜਿੰਨ੍ਹਾਂ ਨੇ ਸਾਡੇ ਆਪਣੇ ਰਵਾਇਤੀ ਘੇਰੇ ਤੋਂ ਬਾਹਰ ਦੇ ਨਵੇਂ ਲੋਕਾਂ ਨਾਲ ਰਾਬਤਾ ਬਣਾਇਆ। ਨਵਾਂ ਨੌਜਵਾਨ ਵਰਗ ਸਾਡੇ ਸੰਪਰਕ ਵਿਚ ਆਇਆ। ਇਸ ਨਾਲ ਅਸੀਂ ਸਮਾਜਿਕ ਤਬਦੀਲੀ ਬਾਰੇ ਬਦਲਵੇਂ ਵਿਚਾਰਾਂ ਨੂੰ ਵਿਸ਼ਾਲ ਲੋਕਾਂ ਤੱਕ ਲੈ ਕੇ ਗਏ।

ਅੱਤਵਾਦ ਦੇ ਦੌਰ ਤੱਕ ਕਮਿਊਨਿਸਟ ਜ਼ਮਾਤਾਂ ਜਾਂ ਹੋਰ ਸਰਗਰਮੀਆਂ ਰਾਹੀਂ ਨਵੇਂ ਲੋਕਾਂ ਤੱਕ ਜਾਂਦੇ ਰਹੇ ਪਰ ਅੱਤਵਾਦ ਦਾ ਦੌਰ ਸ਼ੁਰੂ ਹੋਣ ਬਾਅਦ ਰਵਾਇਤੀ ਕਮਿਊਨਿਸਟ ਪਾਰਟੀਆਂ ਨੇ ਆਪਣੇ ਆਪ ਨੂੰ ਆਪਣੇ ਘੇਰੇ ਵਿਚ ਹੀ ਬਿਲਕੁਲ ਬੰਦ ਕਰ ਲਿਆ।

? ਕੁੱਝ ਬੁੱਧੀਜੀਵੀਆਂ ਨੂੰ ਲਗਦੈ ਕਿ ਤਰਕਸ਼ੀਲ ਲਹਿਰ 'ਚ ਖੜੋਤ ਆ ਗਈ ਹੈ, ਹੁਣ ਇਸਦੀ ਲੋੜ ਨਹੀਂ ਹੈ। ਤੁਹਾਡਾ ਇਸ ਬਾਰੇ ਕੀ ਵਿਚਾਰ ਹੈ।

- ਨਹੀਂ। ਮੈਨੂੰ ਇਉਂ ਨਹੀਂ ਲਗਦਾ, ਕਿਉਂਕਿ ਅਜੇ ਇਸਦੀ ਬਹੁਤ ਲੋੜ ਪਈ ਹੈ। ਅਸਲ ਵਿਚ ਸਾਡਾ ਮਾਨਸਿਕ ਵਿਕਾਸ ਵਧੇਰੇ ਹੋ ਜਾਣ ਕਰਕੇ ਸਾਨੂੰ ਤਰਕਸ਼ੀਲ ਲਹਿਰ ਵਿਚ ਖੜੋਤ ਜਾਪਣ ਲੱਗ ਪੈਂਦੀ ਹੈ। ਪਰ ਆਮ ਲੋਕ ਅਜੇ ਬਹੁਤ ਪਿੱਛੇ ਖੜੇ ਹਨ, ਵਹਿਮਾਂ-ਭਰਮਾਂ ਵਿਚ ਫਸੇ ਹੋਏ ਹਨ। ਉਨ੍ਹਾਂ ਤੱਕ ਇਹ ਗੱਲਾਂ ਇਸੇ ਤਰ੍ਹਾਂ ਲੈ ਕੇ ਜਾਣ ਦੀ ਲੋੜ ਹੈ। ਕੇਸ ਹੱਲ ਕਰਕੇ, ਅੰਧਵਿਸ਼ਵਾਸ਼ੀ ਵਰਤਾਰਿਆਂ ਪਿਛਲੇ ਕਾਰਨਾਂ ਨੂੰ ਉਨ੍ਹਾਂ ਸਾਹਮਣੇ ਪੇਸ਼ ਕਰਕੇ। ਅੰਧਵਿਸ਼ਵਾਸ਼ਾਂ ਖਿਲਾਫ ਜੋ ਲੜਾਈ ਹੈ, ਮੈਨੂੰ ਲਗਦਾ ਹੈ ਕਿ ਇਸਦਾ ਅੱਜ ਦੀਆਂ ਹਾਲਤਾਂ ਵਿਚ ਉਹੀ ਤੌਰ-ਤਰੀਕਾ ਬਣਦਾ ਹੈ ਜੋ ਤਰਕਸ਼ੀਲ ਸੁਸਾਇਟੀ ਨੇ ਅਪਣਾਇਆ ਹੋਇਆ ਹੈ, ਕੋਈ ਹੋਰ ਲੋਕ-ਪ੍ਰਿਯ ਤੌਰ-ਤਰੀਕਾ ਨਹੀਂ ਬਣਦਾ।

ਸੋ ਮੈਂ ਸਮਝਦਾ ਹਾਂ ਕਿ ਸੁਸਾਇਟੀ ਵਧੀਆ ਕੰਮ ਕਰ ਰਹੀ ਹੈ। ਇਹ ਲੋਕਾਂ ਵਿਚ ਤਬਦੀਲੀ ਦੇ ਸੁਪਨੇ ਨੂੰ ਜਾਗ ਲਾਉਂਦੀ ਹੈ, ਬਦਲਵਾਂ ਸਭਿਆਚਾਰ ਉਸਾਰਨ ਦੇ ਕਾਰਜ ਨੂੰ ਵੀ ਅੱਗੇ ਲਿਜਾ ਰਹੀ ਹੈ। ਸਾਡੀ ਪਹੁੰਚ ਅਜੇ ਸੀਮਤ ਹੈ, ਇਹਨੂੰ ਬਹੁਤ ਦੂਰ ਤੱਕ ਲੈ ਕੇ ਜਾਣ ਦੀ ਲੋੜ ਹੈ। ਖੜੋਤ ਦੀ ਗੱਲ ਤਾਂ ਉਦੋਂ ਕਹੀ ਜਾਵੇਗੀ ਜਦੋਂ ਅਸੀਂ ਸਮਝਾਂਗੇ ਕਿ ਸਾਡੀ ਹਰ ਪਿੰਡ ਤੱਕ ਪਹੁੰਚ ਹੋ ਗਈ ਹੈ। ਸਾਧਾਂ-ਸੰਤਾਂ ਦਾ ਦਬਦਬਾ ਪੰਜਾਬ ਦੇ ਸਭਿਆਚਾਰ ਵਿਚੋਂ ਉਡ ਗਿਆ ਹੈ, ਫਿਰ ਸਾਡੇ ਅੱਗੇ ਇਹ ਸਵਾਲ ਆਉਣਾ ਬਣਦਾ ਹੈ ਕਿ ਹੁਣ ਅੱਗੇ ਕੀ ਕੀਤਾ ਜਾਵੇ।

? ਅੱਗੇ ਨਾਲੋਂ ਸਿੱਖਿਆ ਦਾ ਫੈਲਾਅ ਹੋਇਆ ਹੈ; ਜੀਵਨ ਪੱਧਰ ਵਿਚ ਵੀ ਫਰਕ ਪਿਆ ਹੈ, ਪਰ ਅੰਧਵਿਸ਼ਵਾਸ਼ ਉਵੇਂ ਹੀ ਹਨ, ਖੁਸ਼ਹਾਲ ਵਰਗ ਦੇ ਲੋਕ ਵੀ ਇਨ੍ਹਾਂ ਵਿਚ ਫਸੇ ਹੋਏ ਹਨ। ਇਸਦਾ ਕੀ ਕਾਰਨ ਜਾਪਦਾ ਹੈ।

- ਅੰਧਵਿਸ਼ਵਾਸ਼ਾਂ ਵਿਚੋਂ ਨਿਕਲਣ ਵਾਲੀ ਗੱਲ ਅਸਲ ਵਿਚ ਜੀਵਨ-ਦ੍ਰਿਸ਼ਟੀਕੋਣ ਨਾਲ ਜੁੜੀ ਹੋਈ ਹੈ। ਜੇ ਵਹਿਮ-ਭਰਮ ਕੇਵਲ ਆਰਥਿਕਤਾ ਨਾਲ ਹੀ ਜੁੜੇ ਹੁੰਦੇ ਤਾਂ ਅਮਰੀਕਾ, ਕੈਨੇਡਾ ਵਿਚ ਇਨ੍ਹਾਂ ਦੀ ਕੋਈ ਹੋਂਦ ਨਾ ਹੁੰਦੀ, ਪਰ ਉਥੋਂ ਦੇ ਲੋਕ ਵੀ ਇਨ੍ਹਾਂ ਦਾ ਸ਼ਿਕਾਰ ਹੁੰਦੇ ਹਨ। ਦੂਸਰਾ ਸਾਡੀ ਸਿੱਖਿਆ ਦਾ ਸਮੁੱਚਾ ਤੌਰ-ਤਰੀਕਾ ਤਰਕਵਾਦੀ ਨਹੀਂ ਹੈ ਜਿਸ ਕਰਕੇ ਪੜ੍ਹੇ-ਲਿਖੇ ਲੋਕ ਵੀ ਅਨਪੜ੍ਹ ਲੋਕਾਂ ਜਿੰਨੇ ਹੀ ਅੰਧਵਿਸ਼ਵਾਸ਼ੀ ਹਨ। ਸ਼ਹਿਰਾਂ ਦੀਆਂ ਮਾਡਰਨ ਕਾਲੋਨੀਆਂ ਦੇ ਮੰਦਰਾਂ-ਗੁਰਦਵਾਰਿਆਂ ਵਿਚ ਪਿੰਡਾਂ ਨਾਲੋਂ ਵੀ ਵੱਧ ਭੀੜ ਹੁੰਦੀ ਹੈ। ਸੋ ਇਹ ਗੱਲ ਸਮੁੱਚੇ ਸਿਸਟਮ ਨਾਲ ਜੁੜੀ ਹੋਈ ਹੈ। ਸਿਸਟਮ ਸਾਰੇ ਲੋਕਾਂ ਵਿਚ ਅੰਧਵਿਸ਼ਵਾਸ਼ ਸੋਚ ਪੈਦਾ ਕਰ ਰਿਹਾ ਹੈ।

? ਤੁਸੀਂ ਤਰਕਸ਼ੀਲਾਂ ਦੇ ਕੰਮ ਨੂੰ ਸਮਾਜਿਕ ਤਬਦੀਲੀ ਨਾਲ ਕਿਵੇਂ ਜੋੜਦੇ ਹੋ।

- ਤਰਕਸ਼ੀਲ ਇਕ ਬਦਲਵਾਂ ਫ਼ਲਸਫਾ ਪੇਸ਼ ਕਰ ਰਹੇ ਹਨ ਤਾਂ ਜੋ ਲੋਕ ਸਮਾਜ ਅਤੇ ਜ਼ਿੰਦਗੀ ਵਿਚ ਜੋ ਕੁੱਝ ਗਲਤ ਵਾਪਰਦਾ ਹੈ ਉਸ ਬਾਰੇ ਸੋਚਣ, ਉਸਦੇ ਕਾਰਨ ਲੱਭਣ ਵੱਲ ਰੁਚਿਤ ਕਰਦਾ ਹੈ ਅਤੇ ਇਸ ਸਭ ਕੁੱਝ ਨੂੰ ਕਿਸਮਤ-ਕਰਮਾਂ ਜਾਂ ਰੱਬ ਦੀ ਰਜ਼ਾ ਕਹੀ ਜਾਣ ਵਾਲੀ ਪਹੁੰਚ ਨੂੰ ਰੱਦ ਕਰਦਾ ਹੈ।

? ਤੁਸੀਂ ਮੀਡੀਏ ਨਾਲ ਜੁੜੇ ਹੋ। ਮੀਡੀਆ ਲੋਕਾਂ ਦੀ ਸੋਚ ਬਦਲਣ ਵਿਚ ਕੀ ਰੋਲ ਕਰ ਰਿਹਾ ਹੈ।

- ਮੀਡੀਆ ਹੁਣ ਬਹੁਤ ਖਤਰਨਾਕ ਰੋਲ ਕਰ ਰਿਹਾ ਹੈ। ਮੀਡੀਏ ਨੂੰ ਅੱਜ ਕੱਲ ਮੰਡੀ ਦੀਆਂ ਤਾਕਤਾਂ (Market Forces)ਚਲਾਉਂਦੀਆਂ ਹਨ ਜਦ ਕਿ ਪਹਿਲਾਂ ਅਖਬਾਰ, ਮੈਗਜ਼ੀਨ ਚਲਾਉਣ ਪਿਛੇ ਮਿਸ਼ਨਰੀ ਭਾਵਨਾ ਕੰਮ ਕਰਦੀ ਸੀ। ਹੁਣ ਅਖਬਾਰਾਂ ਅੱਡ-ਅੱਡ ਜ਼ਿਲਿਆਂ, ਇੱਥੋਂ ਤੱਕ ਕਿ ਵੱਡੇ ਸ਼ਹਿਰਾਂ ਲਈ ਅਲੱਗ-ਅਲੱਗ ਐਡੀਸ਼ਨ ਕੱਢਣ ਲੱਗ ਪਏ ਹਨ। ਕੀਤਾ ਇਹ ਜਾਂਦਾ ਹੈ ਕਿ ਲੋਕਾਂ ਦੇ ਸੰਘਰਸ਼ ਦੀਆਂ ਖਬਰਾਂ ਤਾਂ ਸਥਾਨਕ ਐਡੀਸ਼ਨਾਂ ਤੱਕ ਸੀਮਤ ਕਰ ਦਿੱਤੀਆਂ ਜਾਂਦੀਆਂ ਹਨ ਜਦ ਕਿ ਸੁੰਦਰਤਾ ਮੁਕਾਬਲਿਆਂ ਦੀਆਂ ਖਬਰਾਂ ਸਾਰੇ ਐਡੀਸ਼ਨਾਂ ਵਿਚ ਪ੍ਰਸਾਰਤ ਕੀਤੀਆਂ ਜਾਂਦੀਆਂ ਹਨ.। ਇਸ ਨਾਲ ਲੋਕਾਂ ਨੂੰ ਇਹ ਪਤਾ ਹੀ ਨਹੀਂ ਚਲਦਾ ਕਿ ਹੋਰ ਇਲਾਕਿਆਂ ਵਿਚ ਵੀ ਲੋਕ ਗਲਤ ਗੱਲਾਂ ਖਿਲਾਫ ਸੰਘਰਸ਼ ਕਰ ਰਹੇ ਹਨ। ਉਨ੍ਹਾਂ ਨੂੰ ਲਗਦਾ ਹੈ ਕਿ ਅਸੀਂ ਤਾਂ ਕੁਝ ਕਰ ਰਹੇ ਹਾਂ ਪਰ ਹੋਰ ਕਿਤੇ ਕੁਝ ਨਹੀਂ ਹੋ ਰਿਹਾ ਹੈ। ਯਾਨੀ ਕਿ ਉਨ੍ਹਾਂ ਵਿਚ ਜੀਵਨ ਨਾਲ ਜੁੜੇ ਸੰਘਰਸ਼ਾਂ ਪ੍ਰਤਿ ਉਤਸ਼ਾਹ ਭਰਨ ਦੀ ਬਜਾਏ ਉਨ੍ਹਾਂ ਨੂੰ ਸੁੰਦਰਤਾ ਮੁਕਾਬਲਿਆਂ ਵਰਗੀਆਂ ਗੱਲਾਂ ਵਿਚ ਉਲਝਾ ਕੇ ਰੱਖਿਆ ਜਾਂਦਾ ਹੈ।

? ਸਮਾਜਿਕ ਤਬਦੀਲੀ ਲਈ ਰਾਜਨੀਤਕ ਜਾਂ ਹੋਰ ਪਾਸੀਂ ਕੀ ਕੁਝ ਕਰਨਾ ਚਾਹੀਦਾ ਹੈ।

- ਰਾਜਨੀਤਕ ਖੇਤਰ ਬਾਰੇ ਤਾਂ ਮੈਂ ਕੁਝ ਨਹੀਂ ਕਹਿਣਾ ਚਾਹਾਂਗਾ ਕਿਉਂਕਿ ਇਹ ਬਹੁਤ ਵੱਡਾ ਵਿਸ਼ਾ ਹੈ। ਹਾਂ, ਸਾਹਿਤਕ ਤੇ ਸਭਿਆਚਾਰਕ ਖੇਤਰ ਵਿਚ ਸਾਨੂੰ ਚਾਹੀਦਾ ਹੈ ਕਿ ਅਸੀਂ ਬਦਲ ਪੇਸ਼ ਕਰੀਏ। ਆਪਣੇ ਨਾਇਕਾਂ ਨੂੰ ਉਭਾਰੀਏ ਨਾ ਕਿ ਧਾਰਮਿਕ ਨਾਇਕਾਂ ਨੂੰ। ਕਿਉਂਕਿ ਧਾਰਮਿਕ ਨਾਇਕਾਂ ਨੂੰ ਪ੍ਰੇਰਨਾ-ਸ੍ਰੋਤ ਵਜੋਂ ਉਭਾਰਨ ਦੀ ਨੀਤੀ ਵਕਤੀ ਲਾਹਾ ਤਾਂ ਦੇ ਸਕਦੀ ਹੈ ਪਰ ਲੰਮੇ ਦਾਅ ਤੋਂ ਮਾੜੇ ਸਿੱਟੇ ਕੱਢਦੀ ਹੈ। ਇਸਦਾ ਲਾਹਾ ਅੰਤਿਮ ਰੂਪ ਵਿਚ ਧਾਰਮਿਕ ਮੂਲਵਾਦੀ ਹੀ ਉਠਾਉਂਦੇ ਹਨ, ਅਜਿਹਾ ਪਿਛਲੇ ਸਮੇਂ ਵਿਚ ਹੋਇਆ ਵੀ ਹੈ।

? ਇਸ ਪ੍ਰਸੰਗ ਵਿਚ ਇੱਕ ਹੋਰ ਗੱਲ ਕਿ ਪਿਛਲੇ ਅਰਸੇ ਵਿਚ ਕਮਿਊਨਿਸਟ ਪਾਰਟੀਆਂ ਦੇ ਕੁਝ ਲੀਡਰਾਂ ਵਿਚ ਅਜਿਹਾ ਰੁਝਾਨ ਵੇਖਣ ਨੂੰ ਮਿਲਿਆ ਹੈ ਕਿ ਉਹ ਦਾਹੜੀ ਆਦਿ ਵਧਾ ਕੇ ਧਾਰਮਿਕ ਦਿੱਖ ਬਣਾਉਂਦੇ ਹਨ, ਜਨਤਕ ਇਕੱਠਾਂ ਵਿਚ ਵਹਿਗੁਰੂ ਜੀ ਕੀ ਫਤਿਹ ਵਰਗੇ ਬੋਲੇ ਬੋਲਦੇ ਹਨ। ਉਹ ਦਲੀਲ ਦਿੰਦੇ ਹਨ ਕਿ ਅਜਿਹਾ ਕਰਨ ਨਾਲ ਉਹ ਆਮ ਲੋਕਾਂ ਤੋਂ ਟੁਟਦੇ ਨਹੀਂ। ਤੁਸੀਂ ਇਸ ਬਾਰੇ ਕੀ ਕਹਿਣਾ ਚਾਹੋਗੇ।

- ਇਸ ਤਰ੍ਹਾਂ ਕਰਨ ਨਾਲ ਕੋਈ ਸਰਪੰਚ ਜਾਂ ਐਮ.ਐਲ.ਏ. ਤਾਂ ਬਣ ਸਕਦਾ ਹੈ ਪਰ ਜੋ ਸਾਡਾ ਨਿਸ਼ਾਨਾ ਹੈ ਮੁਕੰਮਲ ਸਮਾਜਿਕ ਤਬਦੀਲੀ ਵਾਲਾ ਉਸਦਾ ਕੀ ਬਣੂਗਾ। ਅਜਿਹਾ ਕਰਨਾ ਆਪਣੀ ਵਿਚਾਰਧਾਰਾ ਨਾਲ ਅਤੇ ਆਪਣੇ ਲੋਕਾਂ ਨਾਲ ਵੀ ਇਕ ਧੋਖਾ ਹੈ ਕਿਉਂਕਿ ਸਾਡਾ ਫ਼ਲਸਫਾ ਕੁਝ ਹੋਰ ਹੈ ਅਤੇ ਲੋਕਾਂ ਅੱਗੇ ਹੋਰ ਤਰ੍ਹਾਂ ਪੇਸ਼ ਆਉਣ ਦੀ ਕੋਸ਼ਿਸ਼ ਕਰਦੇ ਹਾਂ। ਬਾਕੀ ਲੋਕਾਂ ਨਾਲੋਂ ਟੁੱਟਣ ਵਾਲੀ ਗੱਲ ਵੀ ਝੂਠ ਹੈ ਕਿਉਂਕਿ ਇਸਦੇ ਮੁਕਾਬਲੇ ਤਰਕਸ਼ੀਲ ਮੇਲੇ ਹਨ, ਜਿੱਥੇ ਧਾਰਮਿਕ ਜੁਗਾੜਾਂ ਦੀ ਆਲੋਚਨਾ ਵੀ ਹੁੰਦੀ ਹੈ ਪਰ ਲੋਕ ਫਿਰ ਵੀ ਹਜ਼ਾਰਾਂ ਦੀ ਗਿਣਤੀ ਵਿਚ ਇਨ੍ਹਾਂ ਵਿਚ ਸ਼ਾਮਲ ਹੁੰਦੇ ਹਨ ਅਤੇ ਤਰਕਸ਼ੀਲਾਂ ਨੂੰ ਸਮਰਥਨ ਦਿੰਦੇ ਹਨ। ਕਿਉਂਕਿ ਲੋਕਾਂ ਨੂੰ ਇਨ੍ਹਾਂ ਤੋਂ ਚੰਗੀ ਆਸ ਦਿਸਦੀ ਹੈ ਜਦ ਕਿ ਸਿਆਸੀ ਪਾਰਟੀਆਂ ਤੋਂ, ਖੱਬੇ-ਪੱਖੀ ਸਿਆਸੀ ਪਾਰਟੀਆਂ ਤੋਂ, ਲੋਕਾਂ ਨੂੰ ਉਨੀਂ ਆਸ ਨਹੀਂ ਦਿਸਦੀ।

ਜਦ ਲੋਕਾਂ ਨੂੰ ਇਨ੍ਹਾਂ ਤੋਂ ਕੋਈ ਆਸ ਸੀ, ਜਿਵੇਂ ਮੁਜ਼ਾਹਰਾ ਲਹਿਰ ਜਾਂ ਨਕਸਲੀ ਲਹਿਰ ਵੇਲੇ, ਤਦ ਲੋਕ ਆਪ-ਮੁਹਾਰੇ ਇਨ੍ਹਾਂ ਨਾਲ ਜੁੜਦੇ ਸਨ ਉਦੋਂ ਅਜਿਹੇ ਧਾਰਮਿਕ ਨਾਹਰੇ ਲਾਉਣ ਦੀ ਜ਼ਰੂਰਤ ਨਹੀਂ ਹੁੰਦੀ ਸੀ। ਜੇ ਲੋਕਾਂ ਨੂੰ ਹੁਣ ਵੀ ਇਉਂ ਲੱਗੇ ਕਿ ਇਨ੍ਹਾਂ ਕੋਲ ਵੱਡੇ ਸੁਪਨੇ ਹਨ, ਸਾਡੇ ਮਸਲੇ ਹੱਲ ਕਰਦੇ ਹਨ ਤਾਂ ਲੋਕ ਇਨ੍ਹਾਂ ਨਾਲ ਜੁੜਣਗੇ ਨਾ ਕਿ ਧਾਰਮਿਕ ਦਿੱਖ ਜਾਂ ਜੈਕਾਰਿਆਂ ਕਾਰਨ।

? ਚਾਹੇ ਤਰਕਸ਼ੀਲ ਸਹਿਤ ਤਾਂ ਬਹੁਤ ਹਰਮਨ-ਪਿਆਰਾ ਹੈ ਪਰ ਆਮ ਕਿਹਾ ਜਾਂਦਾ ਹੈ ਕਿ ਲੋਕ ਸਾਹਿਤ ਨਾਲੋਂ ਟੁੱਟ ਗਏ ਹਨ। ਤੁਸੀਂ ਇਕ ਲੇਖਕ ਵੀ ਹੋ, ਤੁਸੀਂ ਇਸਦਾ ਕੀ ਕਾਰਨ ਸਮਝਦੇ ਹੋ।

- ਅਸਲ ਵਿਚ ਪਿਛਲੇ 15-20 ਸਾਲ ਵਿਚ ਸਾਡੇ ਸਮਾਜ ਵਿਚ ਬਹੁਤ ਵੱਡੀਆਂ ਤਬਦੀਲੀਆਂ ਆਈਆਂ ਹਨ। ਸਾਡਾ ਸਾਹਿਤ ਉਨ੍ਹਾਂ ਤਬਦੀਲੀਆਂ ਨਾਲ ਕਦਮ ਮਿਲਾਕੇ ਨਹੀਂ ਚੱਲ ਸਕਿਆ। ਉਹ ਨਵੀਂ ਪੀੜ੍ਹੀ ਦੀ ਸੋਚ, ਸਮੱਸਿਆਵਾਂ ਅਤੇ ਸੁਪਨਿਆਂ ਦੇ ਹਾਣ ਦਾ ਨਹੀਂ। ਇਸ ਲਈ ਨੌਜਵਾਨ ਆਪਣੀ ਤ੍ਰਿਪਤੀ ਲਈ ਹੋਰ ਪਾਸੇ ਹੱਥ-ਪੈਰ ਮਾਰਦਾ ਹੈ। ਬਾਕੀ ਪ੍ਰਕਾਸ਼ਕਾਂ ਨੇ ਪਾਠਕ ਪੈਦਾ ਕਰਨ ਵਾਲੀ ਆਪਣੀ ਭੂਮਿਕਾ ਖਤਮ ਕਰ ਦਿੱਤੀ ਹੈ। ਉਹਨਾਂ ਲਈ ਕਿਤਾਬ ਛਾਪਣਾ ਹੁਣ ਸਿਰਫ ਤੇ ਸਿਰਫ ਇੱਕ ਵਪਾਰ ਹੀ ਹੈ। ਫਿਰ ਵੀ ਚੰਗੀ ਕਿਤਾਬ ਜੇ ਠੀਕ ਦਰ 'ਤੇ ਮਿਲੇ ਤਾਂ ਅੱਜ ਵੀ ਵਿਕਦੀ ਹੈ।

? ਤੁਸੀਂ ਅੰਤਰ-ਜਾਤੀ ਵਿਆਹ ਕਰਵਾਇਆ ਹੈ। ਕੀ ਇਹ ਸੋਚਿਆ-ਵਿਚਾਰਿਆ ਕਦਮ ਸੀ। ਵਿਆਹ ਦੌਰਾਨ ਜਾਂ ਬਾਅਦ ਵਿਚ ਕੋਈ ਸਮੱਸਿਆਵਾਂ ਆਈਆਂ ਕਿ ਨਹੀਂ।

- ਮੇਰੇ ਰਵਾਇਤੀ ਵਿਆਹ ਬਾਰੇ ਬਹੁਤ ਨਾਂ-ਪੱਖੀ ਵਿਚਾਰ ਸਨ। ਅੰਤਰ-ਜਾਤੀ ਵਿਆਹ ਕਰਵਾਉਣਾ ਕੋਈ ਸੋਚਿਆ-ਸਮਝਿਆ ਕਦਮ ਨਹੀਂ ਸੀ। ਅਸੀਂ ਬਾਲ ਕਾਫ਼ਲੇ ਦੌਰਾਨ ਮਿਲੇ ਅਤੇ ਵਿਆਹ ਦਾ ਸਾਰਾ ਤੌਰ-ਤਰੀਕਾ ਤੋੜ ਕੇ 1992 ਵਿਚ ਵਿਆਹ ਕਰਵਾਇਆ। ਵਿਆਹ ਵਿਚ ਰਿਸ਼ਤੇਦਾਰਾਂ ਦਾ ਜਾਂ ਕੋਈ ਹੋਰ ਸਮਾਜੀ ਦਖਲ ਨਹੀਂ ਸੀ, ਇਸ ਕਰਕੇ ਕੋਈ ਖਾਸ ਮੁਸ਼ਕਲ ਨਹੀਂ ਆਈ। ਬਾਅਦ ਵਿਚ ਵੀ ਵਧੀਆ ਚੱਲ ਰਿਹਾ ਹੈ। ਅੰਤਰ-ਜਾਤੀ ਵਿਆਹਾਂ ਵਿਚ ਬਾਅਦ ਦੀਆਂ ਮੁਸ਼ਕਲਾਂ ਉਥੇ ਹੀ ਵਧੇਰੇ ਆਉਂਦੀਆਂ ਹਨ ਜਿੱਥੇ ਪਰਿਵਾਰਾਂ ਵਿਚ ਸਭਿਆਚਾਰਕ ਵਖਰੇਵੇਂ ਵੱਡੇ ਹੁੰਦੇ ਹਨ। ਦੂਸਰਾ ਸਾਂਝੇ ਪਰਿਵਾਰ ਦੀ ਥਾਂ ਕੱਲਮ-ਕੱਲੇ ਜੋੜੇ ਵਾਲੇ ਪਰਿਵਾਰ ਦੀ ਇਸ ਪੱਖੋਂ ਸੁਖਿਆਈ ਰਹਿੰਦੀ ਹੈ।

? ਸਾਡੇ ਸਮਾਜ ਦਾ ਜਾਤਪਾਤੀ ਢਾਂਚਾ ਤੋੜਨ ਵਿਚ ਅੰਤਰ-ਜਾਤੀ ਵਿਆਹ ਕਾਫੀ ਮਹੱਤਵਪੂਰਨ ਹੋ ਸਕਦੇ ਹਨ। ਤੁਸੀਂ ਇਸ ਬਾਰੇ ਕਿਵੇਂ ਸੋਚਦੇ ਹੋ ?

- ਅੰਤਰ-ਜਾਤੀ ਵਿਆਹਾਂ ਦਾ ਜਾਤਪਾਤ ਦੀਆਂ ਦੀਵਾਰਾਂ ਨੂੰ ਤੋੜਨ ਦੀ ਇੱਕ ਮਿਸਾਲ ਵਜੋਂ ਤਾਂ ਕਾਫੀ ਮਹੱਤਵ ਹੈ ਪਰ ਇਸਦੇ ਫਲਦਾਇਕ ਸਿੱਟੇ ਤਾਂ ਹੀ ਨਿਕਲ ਸਕਦੇ ਹਨ ਜੇ ਸਮਾਜਿਕ ਵਾਤਾਵਰਣ ਇਸਨੂੰ ਖਤਮ ਕਰਨ ਵਾਲਾ ਹੋਵੇ। ਕਈ ਜਾਤ-ਪਾਤ ਜਾਂ ਧਰਮ ਦੇ ਬੰਧਨ ਤੋੜਕੇ ਕਰਵਾਏ ਵਿਆਹਾਂ ਤੋਂ ਜਨਮੇ ਬੱਚੇ ਮਹੌਲ ਦੇ ਅਸਰ ਹੇਠ ਮੁੜ ਉਸੇ ਜਾਤ-ਪਾਤੀ ਜਾਂ ਧਾਰਮਿਕ ਸਿਸਟਮ ਦਾ ਸ਼ਿਕਾਰ ਹੋ ਕੇ ਰਹਿ ਜਾਂਦੇ ਹਨ। ਜਿਵੇਂ ਸਾਡੇ ਬੱਚੇ ਸਹਿਜ ਨੂੰ ਅਕਸਰ ਸਕੂਲ ਵਿਚ ਇਸਦੇ ਨਾਲ ਦੇ ਬੱਚੇ ਪੁਛਦੇ ਹਨ ਕਿ ਤੁਸੀਂ ਸਿੱਖ ਹੋ ਜਾਂ ਹਿੰਦੂ। ਛੋਟਾ ਹੋਣ ਕਰਕੇ ਇਹ ਉਨ੍ਹਾਂ ਦੀ ਤਸੱਲੀ ਕਰਵਾਉਣ ਵਾਲਾ ਉਤਰ ਨਹੀਂ ਦੇ ਸਕਦਾ। ਸੋ ਸਮਾਜਿਕ ਮਹੌਲ ਨੂੰ ਬਦਲਣ ਵਾਲੀ ਗੱਲ ਵਧੇਰੇ ਮਹੱਤਵਪੂਰਨ ਹੈ।

? ਤੁਸੀਂ ਖੁਦ ਸੰਪਾਦਕੀ ਦੇ ਕੰਮ ਨਾਲ ਜੁੜੇ ਹੋਏ ਹੋ। ਸੋ ਤਰਕਸ਼ੀਲ ਮੈਗਜ਼ੀਨ ਦਾ ਤੁਸੀਂ ਕਿਵੇਂ ਮੁਲਅੰਕਣ ਕਰਦੇ ਹੋ। ਇਸ ਵਿਚ ਤਬਦੀਲੀਆਂ ਸਬੰਧੀ ਕੋਈ ਸੁਝਾਅ।

- ਮੈਨੂੰ ਨਹੀਂ ਲਗਦਾ ਕਿ ਇਸ ਵਿਚ ਕੋਈ ਤਬਦੀਲੀ ਕਰਨ ਵਾਲੀ ਹੈ। ਬਲਕਿ ਮੈਂ ਨਵੇਂ ਜ਼ਮਾਨੇ ਵਿਚ ਕੁਝ ਨਵੇਂ ਤਜਰਬੇ ਕੀਤੇ ਹਨ ਉਨ੍ਹਾਂ ਦੀ ਪ੍ਰੇਰਨਾ ਤਰਕਸ਼ੀਲ ਤੋਂ ਲਈ ਹੈ। ਜਿਵੇਂ ਜੋ ਕੁਝ ਥੱਲਿਓਂ ਆਉਂਦਾ ਹੈ, ਉਸਨੂੰ ਪਹਿਲ ਦੇਣੀ ਜਿਵੇਂ ਕਿ ਤਰਕਸ਼ੀਲ ਵਿਚ ਸਰਗਰਮੀਆਂ,ਕੇਸ ਰਿਪੋਰਟਾਂ ਆਦਿ ਨੂੰ ਲਿਆ ਜਾਂਦਾ ਹੈ। ਲੋਕ ਇਨ੍ਹਾਂ ਨੂੰ ਹੀ ਵੱਧ ਦਿਲਚਸਪੀ ਨਾਲ ਪੜ੍ਹਦੇ ਹਨ। ਸਿਧਾਂਤਕ ਲੇਖ ਆਮ ਪਾਠਕ ਲਈ ਦਿਲਚਸਪੀ ਵਾਲੇ ਨਹੀਂ ਹੁੰਦੇ ਉਹ ਕੁਝ ਪਾਠਕਾਂ ਦਾ ਮਾਨਸਿਕ ਪੱਧਰ ਉਚਾ ਚੁੱਕਣ ਲਈ ਹੀ ਹੁੰਦੇ ਹਨ। ਮੇਰੇ ਖਿਆਲ ਅਨੁਸਾਰ ਤਰਕਸ਼ੀਲ ਵਿਚ ਸਿਧਾਂਤਕ ਲੇਖ ਇੱਕ ਅੱਧ ਹੀ ਹੋਣਾ ਚਾਹੀਦਾ ਹੈ। ਬਾਕੀ ਮੈਨੂੰ ਤਾਂ ਬਹੁਤ ਠੀਕ ਲਗਦਾ ਹੈ। ●

---

ਕਵਿਤਾਵਾਂ

ਤਮੰਨਾ

...ਬਲਵੀਰ ਪਰਵਾਨਾ

ਕੋਈ ਹਾਰ,
ਹਾਰ ਨਹੀਂ ਹੁੰਦੀ,
ਜੇ ਬਾਕੀ ਬਚ ਰਹਿੰਦੀ ਹੈ,
ਤੁਰਨ ਦੀ ਜੁਅਰਤ,
ਤੇ ਜਿਓਣ ਦੀ ਤਮੰਨਾ।

....

ਮੁਕਤੀ ਗਾਥਾ

...ਕਿ ਕੰਧਾਂ ਢਹਿੰਦੀਆਂ ਹਨ,
ਸਿਰ ਮਾਰਿਆਂ ਨਹੀਂ,
ਇੱਕ ਇੱਕ ਇੱਟ ਨੂੰ ਉਖੇੜਦਿਆਂ,
ਕਿ ਮਹੱਤਵਪੂਰਨ ਹੁੰਦਾ ਹੈ,
ਭੂਮਿਕਾ ਨਿਭਾਉਣਾ ਪੂਰੀ ਰੂਹ ਨਾਲ,
ਤੇ ਜਿਹੜੇ ਖਲਨਾਇਕ ਪਲਾਂ ਨੂੰ,
ਜਿਉਂ ਨਹੀਂ ਸਕਦੇ,
ਉਨ੍ਹਾਂ ਤੋਂ ਨਾਇਕ ਵੀ ਨਹੀਂ ਬਣਿਆ ਜਾਂਦਾ...



ਭਖਦੇ ਮਸਲੇ:

# ਹਿੰਦੂਵਾਦ ਬਨਾਮ ਫਾਸ਼ੀਵਾਦ

...ਹੇਮਰਾਜ ਸਟੈਨੋ

ਅੱਜ ਕੱਲ ਇਹ ਆਮ ਚਰਚਾ ਦਾ ਵਿਸ਼ਾ ਬਣਿਆ ਹੋਇਆ ਹੈ ਕਿ ਭਾਰਤੀ ਜਨਤਾ ਪਾਰਟੀ, ਆਰ.ਐਸ.ਐਸ., ਵਿਸ਼ਵ ਹਿੰਦੂ ਪ੍ਰੀਸ਼ਦ, ਬਜਰੰਗ ਦਲ, ਸ਼ਿਵ ਸੈਨਾ ਵਗੈਰਾ ਸਾਰਾ ਸੰਘ ਪਰਿਵਾਰ ਹਿੰਦੂਤਵ ਦਾ ਪੱਤਾ ਵਰਤਕੇ ਹਿੰਦੁਸਤਾਨ ਨੂੰ ਹਿੰਦੂ ਰਾਸ਼ਟਰ ਬਣਾਉਣਾ ਲੋਚਦਾ ਹੈ ਅਤੇ ਘੱਟ ਗਿਣਤੀਆਂ ਦੇ ਜਮਹੂਰੀ ਹੱਕਾਂ ਨੂੰ ਪੈਰਾਂ ਹੇਠ ਲਤਾੜਿਆ ਜਾ ਰਿਹੇ। ਆਓ ਆਪਾਂ ਅੱਜ ਇਸ ਵਰਤਾਰੇ ਦੀ, ਖਾਸ ਕਰ ਧਾਰਮਿਕ ਪਹਿਲੂ 'ਤੇ ਜ਼ਿਆਦਾ ਜ਼ੋਰ ਰਖਦਿਆਂ, ਚੀਰ-ਫਾੜ ਕਰੀਏ।

## *ਕੀ ਹਿੰਦੂਵਾਦ ਕੋਈ ਧਰਮ ਹੈ ?*

ਸਾਡੇ ਦੇਸ਼ ਅੰਦਰ ਆਰੀਅਨ' ਲੋਕਾਂ ਨੇ ਆਕੇ ਵੇਦਾਂ ਦੀ ਰਚਨਾ ਕੀਤੀ। ਇਹ ਵੈਦਿਕ ਵਿਚਾਰਧਾਰਾ ਹੀ ਅੱਗੇ ਜਾ ਕੇ ਵੈਦਿਕ ਧਰਮ ਕਹਿਲਾਈ। ਪਰ ਕਿਉਂਕਿ ਇਸ ਵੈਦਿਕ ਧਰਮ ਨੂੰ ਪੜ੍ਹਣ-ਪੜ੍ਹਾਉਣ ਜਾਂ ਇਸਦੇ ਉਪਦੇਸ਼ ਦੇਣ ਦਾ ਅਧਿਕਾਰ ਸਿਰਫ ਬ੍ਰਾਹਮਣਾਂ ਨੂੰ ਹੀ ਸੀ, ਇਸ ਲਈ ਇਹ ਹੀ ਧਰਮ ਬ੍ਰਾਹਮਣੀ ਧਰਮ ਕਹਿਲਾਉਣ ਲੱਗ ਪਿਆ। ਉਸ ਵੇਲੇ ਸਾਡੇ ਭੂਗੋਲਿਕ ਖਿੱਤੇ ਨੂੰ ਸਪਤ-ਸਿੰਧੂ ਕਿਹਾ ਜਾਂਦਾ ਸੀ ਕਿਉਂਕਿ ਇਸ ਵਿਚ ਸੱਤ ਨਦੀਆਂ ਵਹਿੰਦੀਆਂ ਸਨ। ਇਸ ਦਾ ਮੁੱਖ ਕੇਂਦਰ ਸਿੰਧ ਨਦੀ ਦੁਆਲੇ ਹੋਣ ਕਰਕੇ ਆਰੀਅਨ ਲੋਕਾਂ ਦੇ ਆਉਣ ਤੋਂ ਪਹਿਲਾਂ ਇੱਥੇ ਸਿੰਧ ਘਾਟੀ ਦੀ ਸਭਿਅਤਾ ਵਿਕਸਤ ਸੀ। ਆਰੀਅਨਾਂ ਦੇ ਆਉਣ ਤੋਂ ਬਾਦ ਜਦੋਂ ਪਰਸ਼ੀਅਨ ਲੋਕ ਇੱਥੇ ਆਏ ਤਾਂ ਉਨ੍ਹਾਂ ਨੇ ਸਪਤ-ਸਿੰਧੂ ਨੂੰ ਹਫਤਾ-ਹਿੰਦਵਾ ਅਤੇ ਸਿੰਧ-ਘਾਟੀ ਨੂੰ ਹਿੰਦ-ਘਾਟੀ ਕਹਿਣਾ ਸ਼ੁਰੂ ਕਰ ਦਿੱਤਾ ਕਿਉਂਕਿ ਸੰਸਕ੍ਰਿਤ ਭਾਸ਼ਾ ਦਾ ਅੱਖਰ 'ਸ' ਉਨ੍ਹਾਂ ਦੀ ਫਾਰਸੀ ਬੋਲੀ ਵਿਚ 'ਹ' ਦੀ ਧੁਨੀ ਵਿਚ ਤਬਦੀਲ ਹੋ ਜਾਂਦਾ ਹੈ ਮਿਸਾਲ ਵਜੋਂ ਸੰਸਕ੍ਰਿਤ ਦਾ 'ਸਪਤਾਹ' ਨੂੰ ਫਾਰਸੀ ਬੋਲੀ ਵਿਚ 'ਹਫਤਾ' ਕਿਹਾ ਜਾਂਦਾ ਹੈ। ਇਸੇ ਕਾਰਨ ਕਰਕੇ ਸਾਡੇ ਇਸ ਭੂਗੋਲਿਕ ਖਿੱਤੇ ਅੰਦਰ ਜੋ ਵੀ ਦਾਰਸ਼ਨਿਕ, ਸਦਾਚਾਰਕ, ਧਾਰਮਿਕ, ਨੀਤੀ ਜਾਂ ਕਿਸੇ ਵੀ ਕਿਸਮ ਦੇ ਹੋਰ ਵਿਚਾਰ ਉਨ੍ਹਾਂ ਸਮਿਆਂ ਅੰਦਰ ਪ੍ਰਚੱਲਤ ਸਨ ਉਹ ਸਾਰੇ ਹਿੰਦੂਵਾਦੀ ਵਿਚਾਰ ਸਦਾਏ, ਇੱਥੋਂ ਦੇ ਨਿਵਾਸੀ ਹਿੰਦੂ ਤੇ ਸਾਡੇ ਦੇਸ਼ ਦਾ ਨਾਮ ਹਿੰਦੁਸਤਾਨ ਟਿਕ ਗਿਆ। ਇਹ ਬ੍ਰਾਹਮਣੀ ਧਰਮ ਨੂੰ ਹੀ ਬਾਅਦ ਵਿਚ ਹਿੰਦੂ ਧਰਮ ਕਿਹਾ ਜਾਣ ਲੱਗਿਆ ਜੋ ਕਿ ਪੂਰਨ ਤੌਰ 'ਤੇ ਗਲਤ ਸੀ ਕਿਉਂਕਿ ਭਾਵੇਂ ਇਹ ਧਰਮ ਭਾਰੂ ਧਰਮ ਤਾਂ ਸੀ, ਪਰ ਪਾਰਸੀ ਲੋਕਾਂ ਦਾ ਆਪਣਾ ਪੁਰਾਣਾ ਧਰਮ ਪਰਸ਼ੀਅਨ ਸੀ ਜੋ ਅੱਗ-ਪੂਜਕ ਸੀ ਅਤੇ ਇਸਤੋਂ ਇਲਾਵਾ ਇੱਥੋਂ ਦੇ ਮੂਲ-ਨਿਵਾਸੀ ਦਰਾਵੜੀਅਨ, ਯੋਧਾਇ ਅਤੇ ਮਲਾਂਇ ਯਾਨੀ ਅਨੇਕਾਂ ਹੋਰ ਮੂਲ-ਨਿਵਾਸੀਆਂ ਦੇ ਆਪੋ-ਆਪਣੇ ਮੱਤ ਵੀ ਪ੍ਰਚੱਲਤ ਸਨ। ਇਸ ਲਈ ਸਮੁੱਚੇ ਹਿੰਦ ਵਾਸੀਆਂ ਦਾ ਧਰਮ ਬ੍ਰਾਹਮਣੀ ਧਰਮ ਨਹੀਂ ਸੀ। ਪਰ ਕਿਉਂਕਿ ਇਹ ਉਪਰ ਜ਼ਿਕਰ ਅਧੀਨ ਆਏ ਹਿੰਦੁਸਤਾਨ ਦੇ ਮੂਲ-ਨਿਵਾਸੀਆਂ ਉਪਰ ਆਰੀਅਨਾਂ ਦੀ ਜਿੱਤ ਨਾਲ ਜੇਤੂਆਂ ਦਾ ਧਰਮ ਬਣਨ ਕਰਕੇ ਇਹ ਧਰਮ ਸਮੁੱਚੇ ਹਿੰਦੁਸਤਾਨ ਵਾਸੀਆਂ ਦਾ ਨਾਮ-ਧਰੀਕ ਧਰਮ ਬਣ ਗਿਆ। ਫਿਰ ਇਹ ਧਰਮ ਹਿੰਦੂ ਧਰਮ ਵਜੋਂ ਜਾਣਿਆ ਜਾਣ ਲੱਗਿਆ। ਸੋ ਇਸ ਤਰ੍ਹਾਂ ਨਾਲ ਦੇਖਿਆਂ ਅਸਲ ਵਿਚ ਹਿੰਦੂਵਾਦ ਕੋਈ ਧਰਮ ਨਹੀਂ ਬਣਦਾ। ਹਿੰਦੂ ਧਰਮ ਦੇ ਗਹਿ-ਗੱਡਵੇਂ ਸਮਰਥਕ ਤੇ ਉਚ-ਕੋਟੀ ਦੇ ਵਿਆਖਿਆਕਾਰ ਡਾ.ਰਾਧਾ ਕਰਿਸ਼ਨਨ ਹਿੰਦੂਵਾਦ ਬਾਰੇ ਲਿਖਦੇ ਹਨ,"ਹਿੰਦੂਵਾਦ ਦਾ ਮਤਲਬ ਫਲਸਫਿਆਂ, ਧਰਮਾਂ, ਮਿਥਿਹਾਸਾਂ ਅਤੇ ਮੰਤਰਯੋਗਾਂ ਦੀਆਂ ਭਿੰਨ-ਭਿੰਨ ਜਾਤੀਆਂ ਦਾ ਕੁੱਲ ਜਮਾਂ+ਜੋੜ(ਪੁੰਜ) ਹੈ।" ਇਸੇ ਸਬੰਧੀ ਆਪਣੀ ਕਿਤਾਬ "ਸਿੱਖੀ ਫਲਸਫੇ" ਅੰਦਰ ਗਿਆਨੀ ਸ਼ੇਰ ਸਿੰਘ(ਡਾ.) ਇਸਦੀ ਬੜੇ ਸੁੰਦਰ ਢੰਗ ਨਾਲ ਪੇਸ਼ਕਾਰੀ ਕਰਦੇ ਹੋਏ ਲਿਖਦੇ ਹਨ,"ਜਦੋਂ ਮੈਂ ਕਹਿੰਦਾਂ ਹਾਂ ਕਿ ਸਿੱਖੀ ਹਿੰਦੂਵਾਦ ਨਹੀਂ ਤਾਂ ਮੇਰਾ ਮਤਲਬ ਬ੍ਰਾਹਮਣੀ ਮੱਤ ਤੋਂ ਹੁੰਦਾ ਹੈ ਅਤੇ ਜਦੋਂ ਮੈਂ ਕਹਿੰਦਾ ਹਾਂ ਕਿ ਸਿੱਖੀ ਹਿੰਦੂਵਾਦ ਹੈ ਤਾਂ ਮੇਰਾ ਮਤਲਬ ਹਿੰਦੂ ਸਭਿਆਚਾਰ ਤੋਂ ਹੈ।"

ਸਾਰ-ਤੱਤ ਇਹ ਕਿ ਹਿੰਦੂਵਾਦ ਕੋਈ ਧਰਮ ਨਾ ਹੋ ਕੇ ਹਿੰਦੁਸਤਾਨ ਦੀ ਇੱਕ ਸਭਿਅਤਾ, ਵੱਖੋ-ਵੱਖਰੇ ਸਭਿਆਚਾਰਾਂ ਤੇ ਧਰਮਾਂ ਦਾ ਇੱਕ ਮਿਸ਼ਰਤ ਵਿਚਾਰਧਾਰਕ ਨਾਮ ਹੈ।

## *ਹਿੰਦੂਵਾਦ ਦਾ ਪੱਤਾ ਸੰਘ-ਪਰਿਵਾਰ ਦੇ ਹੱਥ ਵਿਚ ਕਿਸ ਤਰ੍ਹਾਂ ਗਿਆ ?*

ਅੰਗਰੇਜ਼ਾਂ ਦੇ ਰਾਜ ਵੇਲੇ ਉਨ੍ਹਾਂ ਨੇ ਆਪਣੀ 'ਪਾੜੋ ਤੇ ਰਾਜ ਕਰੋ' ਦੀ ਨੀਤੀ ਅਧੀਨ ਸਾਡੇ ਦੇਸ਼ ਅੰਦਰ ਫੁੱਟ ਦੇ ਬੀਜ ਬੀਜਣੇ ਸ਼ੁਰੂ ਕੀਤੇ। 1853 ਵਿਚ ਹਨੂੰਮਾਨਗੜ੍ਹੀ ਮੰਦਰ ਦੇ ਮਹੰਤ ਵੱਲੋਂ ਜਦੋਂ ਇਹ ਦਾਅਵਾ ਕਰਨਾ ਸ਼ੁਰੂ ਕੀਤਾ ਗਿਆ ਕਿ ਬਾਬਰੀ ਮਸਜਿਦ ਵਾਲੀ ਥਾਂ ਰਾਮ ਦਾ ਜਨਮ ਹੋਇਆ ਹੈ ਤਾਂ ਅੰਗਰੇਜ਼ਾਂ ਨੇ ਸ਼ਰਾਰਤੀ ਸਮਝੌਤਾ ਕਰਾਇਆ ਜਿਸ ਰਾਹੀਂ ਉਨ੍ਹਾਂ ਮਹੰਤਾਂ ਨੂੰ ਬਾਬਰੀ ਮਸਜਿਦ ਦੇ ਸਾਹਮਣੇ ਪਈ ਸਰਕਾਰੀ ਜ਼ਮੀਨ ਦੇਣ ਦਾ ਹੱਕ ਦੇਣ ਤੋਂ ਵੀ ਅੱਗੇ ਬਾਬਰੀ ਮਸਜਿਦ ਤੋਂ ਪਾਸੇ 20 ਫੁੱਟ ਲੰਬਾ ਤੇ 17 ਫੁੱਟ ਚੌੜਾ ਚਬੂਤਰਾ ਬਣਾਉਣ ਦੀ ਇਜ਼ਾਜ਼ਤ ਦੇ ਦਿੱਤੀ। ਇੱਥੇ ਹੀ ਬੱਸ ਨਹੀਂ ਬਲਕਿ ਇਹੀ ਝਗੜੇ ਵਾਲੀ ਜਗ੍ਹਾ ਦੇ ਇਤਿਹਾਸ ਬਾਰੇ ਫੈਜ਼ਾਬਾਦ ਦੇ ਅੰਗਰੇਜ਼ ਕਮਿਸ਼ਨਰ ਪੀ.ਕਾਰਨੇਗੀ ਨੇ ਆਪਣੀ ਇਕ ਕਿਤਾਬ 'ਚ ਅਟਕਲ-ਪੱਚੂ ਮਾਰਦਿਆਂ ਲਿਖਿਆ,"ਇਉਂ ਜਾਪਦਾ ਹੈ ਜਿਵੇਂ ਜਦੋਂ 1528 'ਚ ਬਾਬਰ

ਨੇ ਅਯੁੱਧਿਆ 'ਚ ਫੇਰੀ ਪਾਈ ਹੋਵੇਗੀ ਤਾਂ ਉਸਦੇ ਹੁਕਮਾਂ ਅਨੁਸਾਰ ਹੀ ਮੰਦਰ ਨੂੰ ਢਾਹਿਆ ਗਿਆ ਹੋਵੇਗਾ।" ਫਿਰ ਸਾਡੇ ਦੇਸ਼ ਦੀ ਪਹਿਲੀ ਅਜ਼ਾਦੀ ਦੀ ਜੰਗ ਯਾਨੀ 1857 ਦੇ ਗਦਰ ਨੂੰ ਮੁਸਲਿਮ ਫ਼ਿਰਕੇ ਨਾਲ ਜੋੜਕੇ ਫ਼ਿਰਕੂ ਰੰਗਤ ਦਿੱਤੀ ਗਈ ਅਤੇ ਸਾਡੀਆਂ ਰਿਆਸਤਾਂ ਦੇ ਰਜਵਾੜਿਆਂ ਨਾਲ ਗੰਢ-ਤੁੱਪ ਕਰਕੇ ਇਸ ਦਾ ਵਿਰੋਧ ਕਰਵਾਇਆ। ਇਹ ਪਹਿਲੀ ਅਜ਼ਾਦੀ ਦੀ ਜੰਗ ਸੀ ਜਿਸ ਵਿਚ ਅਵਧ ਵਿਚ ਡੇਢ ਲੱਖ ਅਤੇ ਬਿਹਾਰ ਵਿਚ ਇੱਕ ਲੱਖ ਸ਼ਹਿਰੀ ਸ਼ਹੀਦ ਹੋਏ। ਸਿਪਾਹੀਆਂ ਨੇ ਦਿੱਲੀ 'ਤੇ ਕਬਜ਼ਾ ਕਰਕੇ ਬਹਾਦਰ ਸ਼ਾਹ ਜਫ਼ਰ ਨੂੰ ਆਪਣਾ ਬਾਦਸ਼ਾਹ ਸਥਾਪਤ ਕਰ ਦਿੱਤਾ। ਉਸਤੋਂ ਬਾਅਦ ਅੰਗਰੇਜ਼ਾਂ ਨੇ ਏ.ਓ.ਹਿਊਮ ਰਾਹੀਂ ਕਾਂਗਰਸ ਪਾਰਟੀ ਦੀ ਨੀਂਹ ਰਖਵਾਈ ਜਿਸਦੀ ਵਾਗਡੋਰ ਹੌਲੀ-ਹੌਲੀ ਮਹਾਤਮਾ ਗਾਂਧੀ ਦੇ ਹੱਥ ਚਲੀ ਗਈ ਅਤੇ ਉਹ ਸਾਫ ਤੌਰ 'ਤੇ ਆਖਦੇ ਰਹੇ,"ਧਰਮ ਤੋਂ ਵਗੈਰ ਕੋਈ ਵੀ ਸਮਾਜਿਕ ਸਰਗਰਮੀ ਨਹੀਂ ਹੋ ਸਕਦੀ ਅਤੇ ਮੈਂ ਵੀ ਜੇ ਰਾਜਨੀਤੀ ਵਿਚ ਪੈਰ ਪਾਇਆ ਹੈ ਤਾਂ ਆਪਣੇ *ਧਾਰਮਿਕ ਕਰਤਵ* ਸਮਝਦਿਆਂ ਹੀ ਪਾਇਆ ਹੈ।" ਯਾਨੀ ਇਸ ਗੱਲ ਨੇ ਵੀ ਸਿਆਸਤ ਨੂੰ ਹਵਾ-ਪਿਆਜੀ ਫ਼ਿਰਕੂ ਰੰਗਤ ਦਿੱਤੀ। ਇਸ ਤੋਂ ਬਾਅਦ 1909 ਵਿਚ ਮਿੰਟੋ-ਮਾਰਲੇ ਸੁਧਾਰਾਂ ਦੇ ਨਾਂ ਹੇਠ ਮੁਸਲਮਾਨਾ ਨੂੰ ਹਿੰਦੁਸਤਾਨੀ ਸਮਾਜ ਨਾਲੋਂ ਤੋੜਕੇ ਵੱਖਰੀ ਰਾਜਨੀਤਕ ਇਕਾਈ ਮੰਨਦਿਆਂ ਫ਼ਿਰਕੂ ਆਧਾਰ 'ਤੇ ਅਸੈਂਬਲੀਆਂ ਅੰਦਰ ਨੁਮਾਇੰਦਗੀ ਦਿੱਤੀ ਗਈ ਤਾਂ ਕਾਂਗਰਸ ਪਾਰਟੀ ਨੇ ਇਸ ਫ਼ਿਰਕੂ ਨੁਮਾਇੰਦਗੀ ਨੂੰ ਪ੍ਰਵਾਨ ਕਰਕੇ ਫ਼ਿਰਕੂ ਵੰਡ ਤੇ ਮੋਹਰ ਲਾ ਦਿੱਤੀ। ਲਓ ਸੁਣੋ 1912 'ਚ ਬਾਕੀਪੁਰ ਵਿਖੇ ਹੋਏ ਕਾਂਗਰਸੀ ਸਮਾਗਮ ਦੇ ਪ੍ਰਧਾਨ ਆਰ.ਐਨ.ਮਧੁਲਕਰ ਦਾ ਬਿਆਨ,"...ਕਾਂਗਰਸ ਫ਼ਿਰਕੂ ਨੁਮਾਇੰਦਗੀ ਦੇ ਵਿਰੁੱਧ ਨਹੀਂ...ਕਾਂਗਰਸ ਮੌਜੂਦਾ ਹਾਲਤ ਵਿਚ ਇਸਨੂੰ ਪ੍ਰਵਾਨ ਕਰਨ ਵਿਚ ਲਾਹਾ ਸਮਝਦੀ ਹੈ...।" ਮੁਸਲਮਾਨ ਫ਼ਿਰਕੇ ਨੂੰ ਤਰ੍ਹਾਂ-ਤਰ੍ਹਾਂ ਦੇ ਲਾਲਚ ਦਿੰਦਿਆਂ ਅਤੇ ਉਨ੍ਹਾਂ ਦੇ ਮਨਾਂ ਵਿਚ ਦੂਸਰੇ ਹਿੰਦੁਸਤਾਨ ਵਾਸੀਆਂ ਪ੍ਰਤਿ ਘ੍ਰਿਣਾ ਪੈਦਾ ਕਰਦਿਆਂ ਹੌਲੀ-ਹੌਲੀ ਮੁਸਲਿਮ ਲੀਗ ਬਣਾਉਣ ਲਈ ਉਕਸਾਇਆ। ਜਿਨਾਹ ਸਾਹਿਬ ਨੂੰ ਆਪਣੀ ਬੁੱਕਲ ਵਿਚ ਲੈਕੇ ਇਸ ਲਈ ਵਰਤਿਆ ਤੇ ਮੁਸਲਿਮ ਲੀਗ ਹੋਂਦ ਵਿਚ ਆਈ ਅਤੇ ਪਾਕਿਸਤਾਨ ਦੇਸ਼ ਅੱਡ ਬਣਾਉਣ ਦਾ ਆਧਾਰ ਤਿਆਰ ਹੋ ਗਿਆ। ਇਸਤੋਂ ਇਲਾਵਾ ਸਿੱਖਾਂ ਨੂੰ ਵੱਖਰੇ ਤੌਰ 'ਤੇ ਨਜਿੱਠਣ ਲਈ ਡਾ.ਮੈਕਾਲਿਫ ਨੇ ਰੋਲ ਅਦਾ ਕੀਤਾ। ਉਹ ਡਾ.ਟਰੰਪ ਰਾਹੀਂ ਸਿੱਖ ਧਰਮ ਨੂੰ ਨੀਵੇਂ ਪੱਧਰ ਦੇ ਧਰਮ ਵਜੋਂ ਪੇਸ਼ ਕੀਤੇ ਜਾਣ ਨੂੰ ਸੁਧਾਰਨਾ ਆਪਣਾ ਮਕਸਦ ਪ੍ਰਚਾਰਦਾ ਰਿਹਾ। ਇਸ ਨੀਤੀ ਨੇ ਸਿੱਖ ਮਨਾਂ ਅੰਦਰ ਉਨ੍ਹਾਂ ਪ੍ਰਤਿ ਬਹੁਤ ਖਿੱਚ ਪੈਦਾ ਕੀਤੀ। ਪਰ ਅਸਲ ਮਕਸਦ ਉਸਦੀ ਲਿਖਤ 'ਚੋਂ ਹੀ ਸਾਫ ਝਲਕ ਪੈਂਦਾ ਹੈ ਜਦੋਂ ਉਹ ਲਿਖਦਾ ਹੈ,"ਇਹ ਲਗਦਾ ਹੈ ਕਿ ਕਿਸੇ ਵੀ ਕੀਮਤ 'ਤੇ ਗੁਰੂਆਂ ਦੇ ਅਗੰਮ ਵਾਕ ਅਤੇ ਉਨ੍ਹਾਂ ਦੀਆਂ ਪਾਵਨ ਲਿਖਤਾਂ ਵਿਚੋਂ ਪਾਠ ਜਿਹੜੇ ਅੰਗਰੇਜ਼ਾਂ ਦੇ ਪੱਖ ਵਿਚ ਭੁਗਤ ਸਕਦੇ ਹਨ...ਉਹ ਸਿੱਖ ਸੈਨਾ ਅੱਗੇ ਲਿਆਂਦੇ ਜਾਣ।" ਯਾਨੀ ਸਿੱਖ ਧਰਮ ਅਤੇ ਇਤਿਹਾਸ ਨੂੰ ਇਸ ਤਰ੍ਹਾਂ ਨਾਲ ਤੋੜ-ਮਰੋੜ ਕੇ ਪੇਸ਼ ਕੀਤਾ ਜਾਵੇ ਕਿ ਉਹ ਹਿੰਦੁਸਤਾਨੀ ਕੌਮ ਨਾਲੋਂ ਇੱਕ ਵੱਖਰੀ ਹਸਤੀ ਵਜੋਂ ਸਮਝਦੇ ਹੋਏ ਅੰਗਰੇਜ਼ਾਂ ਦੇ ਵਫ਼ਾਦਾਰ ਬਣੇ ਰਹਿਣ। ਅੰਗਰੇਜ਼ਾਂ ਦੇ ਇਸ ਧਰਮ ਪ੍ਰਤਿ ਚੰਗੇ ਵਿਵਹਾਰ ਦੇ ਪ੍ਰਸੰਗ ਵਿਚ ਸਿੱਖਾਂ ਨੂੰ ਫ਼ੌਜ ਵਿਚ ਤਰਜੀਹ ਅਤੇ ਸਿੱਖ ਸੰਸਥਾਵਾਂ ਦੀ ਪਾਲਣਾ, ਜਿਵੇਂ ਅੰਗਰੇਜ਼ ਕਰਮਚਾਰੀਆਂ ਦਾ ਕੋਸ਼ਿਸ਼ ਕਰਕੇ ਅੰਮ੍ਰਿਤਸਰ ਦਾ 1892 'ਚ ਖਾਲਸਾ ਕਾਲਜ ਬਣਾਉਣ'ਚ ਸਹਿਯੋਗੀ ਹੋਣਾ ਕੁੱਝ ਉਘੜਵੀਆਂ ਮਿਸਾਲਾਂ ਸਨ। ਅੰਗਰੇਜ਼ਾਂ ਦੀਆਂ ਇਨ੍ਹਾਂ ਚਾਲਾਂ ਦਾ ਹੀ ਸਿੱਟਾ ਸੀ ਕਿ 19ਵੀਂ ਸਦੀ ਵਿਚ ਹੋਂਦ 'ਚ ਆਈ ਸਿੰਘ ਸਭਾ, ਜਿਹੜੀ ਸਿੱਖੀ ਹਿਤਾਂ ਨੂੰ ਬਚਾਉਣ ਅਤੇ ਵਧਾਉਣ ਲਈ ਬਣਾਈ ਗਈ ਸੀ, ਨੇ ਪ੍ਰਣ ਕੀਤਾ ਕਿ ਉਹ ਅੰਗਰੇਜ਼ੀ ਸਰਕਾਰ ਪ੍ਰਤਿ ਵਫ਼ਾਦਾਰੀ ਪੈਦਾ ਕਰੇਗੀ ਅਤੇ ਕਿਸੇ ਵੀ ਉਸ ਵਿਅਕਤੀ ਨੂੰ ਮੈਂਬਰ ਦੇ ਤੌਰ 'ਤੇ ਸ਼ਾਮਲ ਨਹੀਂ ਕਰੇਗੀ ਜਿਸਦਾ ਅੰਗਰੇਜ਼ੀ ਰਾਜ ਪ੍ਰਤਿ ਵਿਵਹਾਰ ਇਤਰਾਜ਼ਯੋਗ ਹੋਵੇ। ਸਭਾ ਨੇ ਆਪਣੇ ਬੁਨਿਆਦੀ ਨਿਯਮਾਂ ਵਿਚ ਦਰਜ ਕੀਤਾ ਕਿ ਅੰਗਰੇਜ਼ੀ ਹਕੂਮਤ ਖਿਲਾਫ ਸਭਾ ਦੀਆਂ ਮੀਟਿੰਗਾਂ ਵਿਚ ਕੁੱਝ ਵੀ ਬਹਿਸਿਆ-ਵਿਚਾਰਿਆ ਨਹੀਂ ਜਾਵੇਗਾ। ਸੂ.ਬਹਾਦਰ ਅਰੂੜ ਸਿੰਘ ਤੇ ਗੱਜਣ ਸਿੰਘ, ਜੋ ਗਦਰ ਪਾਰਟੀ ਦੀ ਲਹਿਰ (1913 ਵਾਲੀ) ਦੇ ਸਮਿਆਂ 'ਚ, ਗੌਰਮਿੰਟ ਟਰਸਟ ਸਿੱਖਾਂ ਦੇ ਕਰਤਾ-ਧਰਤਾ ਸਨ, ਨੇ ਗਦਰੀਆਂ ਖਿਲਾਫ ਹੁਕਮਨਾਮਾ ਜਾਰੀ ਕਰਵਾ ਦਿੱਤਾ ਸੀ ਕਿ ਇਹ ਸਿੱਖ ਨਹੀਂ ਹਨ, ਇਨ੍ਹਾਂ ਨੂੰ ਕੋਈ ਮੂੰਹ ਨਾ ਲਾਵੇ। ਫਿਰ ਜਨਰਲ ਡਾਇਰ ਨੂੰ ਉਦੋਂ ਦੇ ਧਾਰਮਿਕ ਆਗੂਆਂ ਵੱਲੋਂ ਸਿਰੋਪਾਓ ਭੇਂਟ ਕੀਤਾ ਗਿਆ। ਮੈਕਾਲਿਫ ਦੇ ਸਹਿਯੋਗੀ ਭਾਈ ਕਾਹਨ ਸਿੰਘ, ਜੋ ਨਾਭਾ ਰਿਆਸਤ 'ਚ ਮੰਤਰੀ ਸੀ, ਨੇ ਇੱਕ ਕਿਤਾਬ ਲਿਖੀ,'ਹਮ ਹਿੰਦੂ ਨਹੀਂ ਹੈਂ'। ਗੱਲ ਕੀ, ਸਿੱਖ ਫ਼ਿਰਕੇ ਨੂੰ ਹਿੰਦੁਸਤਾਨੀ ਵਿਰਾਸਤ ਤੋਂ ਹੀ ਵਿਰਵੇ ਕਰਕੇ ਇੱਕ ਓਪਰੀ ਜਾਤੀ(Alien Community)ਵਜੋਂ ਪੇਸ਼ ਕੀਤਾ ਅਤੇ ਸਿੱਖ ਫ਼ਿਰਕਾ ਇਸ ਚਾਲ ਦਾ ਬੁਰੀ ਤਰ੍ਹਾਂ ਸ਼ਿਕਾਰ ਹੋ ਗਿਆ। ਗੱਲ ਇੱਥੋਂ ਤੱਕ ਪਹੁੰਚਾ ਦਿੱਤੀ ਕਿ ਸਿਰਦਾਰ ਕਪੂਰ ਸਿੰਘ ਨੂੰ ਤਾਂ ਮੁਸਲਿਮ ਭਾਈਚਾਰੇ ਨਾਲ ਮਿਲਕੇ ਪਾਕਿਸਤਾਨ ਨਾਲ ਮਿਲ ਜਾਣਾ ਵੀ ਠੀਕ ਜਾਪਿਆ ਜਿਵੇਂ ਉਨ੍ਹਾਂ "ਸਾਚੀ ਸਾਖੀ" ਅੰਦਰ ਲਿਖਿਆ,"ਦੇਸ਼ ਦੇ ਵੰਡਾਰੇ ਤੋਂ ਪਹਿਲਾਂ ਭੀ ਅੰਗਰੇਜ਼ ਸਰਕਾਰ ਅਤੇ ਜਿਨਾਹ ਸਾਹਿਬ ਸਿੱਖ ਆਗੂਆਂ ਨਾਲ ਸਮਝੌਤਾ ਕਰਨ ਲਈ ਤਿਆਰ ਸਨ।"

ਮੁਕਦੀ ਗੱਲ, ਅੰਗਰੇਜ਼ਾਂ ਨੇ ਆਪਣੀ 'ਪਾੜੋ ਤੇ ਰਾਜ ਕਰੋ' ਦੀ ਨੀਤੀ ਅਧੀਨ ਸਾਡੇ ਦੇਸ਼-ਵਾਸੀਆਂ ਦੀ ਧਰਮ ਦੇ ਆਧਾਰ 'ਤੇ ਫ਼ਿਰਕੂ ਵੰਡ ਕਰ ਦਿੱਤੀ ਅਤੇ ਉਨ੍ਹਾਂ ਦੇ [illegible] ਹਿੰਦੁਸਤਾਨੀ ਕੌਮੀਅਤ ਦੀ ਮੱਸ ਹੀ ਕੱਢ ਦਿੱਤੀ। ਉਨ੍ਹਾਂ ਨੇ ਹਿੰਦੁਸਤਾਨ ਦੇ ਬਹੁਤੇ ਫ਼ਿਰਕਿਆਂ ਦੇ ਮਨ੍ਹਾਂ 'ਚ ਆਪਣੀ ਹਿੰਦੁਸਤਾਨੀ ਵਰਾਸਤ ਤੋਂ ਹੀ ਵਾਂਝੇ ਹੋਣ 'ਚ ਮਾਣ ਮਹਿਸੂਸ ਕਰਨ ਦਾ ਅਹਿਸਾਸ ਭਰ ਦਿੱਤਾ। ਸਾਡਾ ਦੁਖਾਂਤ ਇਹ ਰਿਹਾ ਕਿ ਅਸੀਂ ਉਨ੍ਹਾਂ ਦੀ ਇਸ ਕੋਝੀ ਚਾਲ ਅੰਦਰ ਆਕੇ ਬ੍ਰਾਹਮਣੀ ਧਰਮ ਨੂੰ ਹਿੰਦੂ ਧਰਮ ਬਣਾਈ ਰੱਖਿਆ ਤੇ ਇਸ ਤਰ੍ਹਾਂ ਕਰਦਿਆਂ ਹਿੰਦੂਵਾਦ ਨੂੰ ਪਿਚਕਿਆ ਦਿੱਤਾ ਅਤੇ ਹਿੰਦੂਵਾਦ ਜਾਂ ਹਿੰਦੂਤਵ ਦੇ ਪੱਤੇ ਲਈ ਆਧਾਰ ਤਿਆਰ ਕੀਤਾ। ਇਸ ਦਾ ਲਾਹਾ ਲੈਂਦਿਆਂ ਜਨ-ਸੰਘ ਪਾਰਟੀ(ਹੁਣ ਵਾਲੀ ਭਾਜਪਾ)ਖੜੀ ਕੀਤੀ ਗਈ ਜਿਸਨੇ ਆਪਣਾ ਨਿਸ਼ਾਨਾ ਹਿੰਦੂ ਰਾਸ਼ਟਰ ਦੀ ਸਥਾਪਨਾ ਮਿਥਿਆ। ਧਰਮਾਂ ਨੂੰ ਆਧਾਰ ਮੰਨਕੇ ਹਿੰਦੁਸਤਾਨ ਦੀ ਵੰਡ ਦੋ ਦੇਸ਼ਾਂ - ਹਿੰਦੁਸਤਾਨ ਅਤੇ ਪਾਕਿਸਤਾਨ - ਵਿਚ ਕਰ ਦਿੱਤੀ ਗਈ ਅਤੇ ਇਸ ਤਰ੍ਹਾਂ ਨਾਲ ਸਦਾ-ਸਦਾ ਲਈ ਇਸ ਖਿੱਤੇ ਵਿਚ ਸੇਹ ਦਾ ਤੱਕਲਾ ਗੱਡ ਦਿੱਤਾ ਗਿਆ। ਇਸ ਤਰ੍ਹਾਂ ਦੇਖਿਆਂ ਹਿੰਦੂਤਵ ਜਾਂ ਹਿੰਦੂਵਾਦ ਦਾ ਪੱਤਾ ਸੰਘ ਪਰਿਵਾਰ ਦੇ ਹੱਥ ਵਿਚ ਦੇਣ ਦੀ ਜ਼ਿੰਮੇਵਾਰੀ ਅੰਗਰੇਜ਼ਾਂ ਨਾਲ ਮਿਲਕੇ ਸਾਡੇ ਦੇਸ਼ ਦੇ ਸਾਰੇ ਆਗੂਆਂ ਸਿਰ ਆਉਂਦੀ ਹੈ।

### *ਧਰਮ ਤੇ ਲੁਟੇਰੀ ਹਕੂਮਤ ਦਾ ਰਿਸ਼ਤਾ:*

ਆਰੀਅਨ ਲੋਕ ਜਦੋਂ ਸਾਡੇ ਸਮਾਜ ਦੇ ਪੈਦਾ ਕਰਨ ਵਾਲੇ ਸਾਰੇ ਸਾਧਨਾਂ 'ਤੇ ਭਾਰੂ ਹੋ ਗਏ ਤਾਂ ਉਨ੍ਹਾਂ ਨੇ ਸਾਰੇ ਦੇਸ਼ ਦੇ ਲੋਕਾਂ ਨੂੰ ਚਾਰ ਵਰਣਾਂ - ਬ੍ਰਾਹਮਣ, ਕਸ਼ੱਤਰੀ, ਵੈਸ਼ ਅਤੇ ਸ਼ੂਦਰ - ਵਿਚ ਵੰਡ ਦਿੱਤਾ। ਇਸ ਵਰਣ-ਵੰਡ ਨੂੰ ਭਾਰਤ ਵਿਚ ਹੋਈ ਕਿਰਤ ਦੀ ਮੁਢਲੀ ਵੰਡ ਕਿਹਾ ਜਾ ਸਕਦਾ ਹੈ। ਇਸ ਵੰਡ ਅਨੁਸਾਰ ਕਸ਼ੱਤਰੀਆਂ ਦਾ ਕੰਮ(ਧਰਮ) ਰਾਜ਼ ਕਰਨਾ ਸੀ ਜੋ ਉਨ੍ਹਾਂ ਦਾ ਜਨਮ-ਸਿੱਧ ਅਧਿਕਾਰ ਬਣ ਗਿਆ। ਬ੍ਰਾਹਮਣਾਂ ਦਾ ਕੰਮ ਦਿਮਾਗੀ ਮਿਹਨਤ (ਧਾਰਮਿਕ, ਸਿਆਸੀ ਅਤੇ ਸਮਾਜੀ ਖੇਤਰਾਂ ਵਿਚ ਉਪਦੇਸ਼ ਅਤੇ ਨਿਰਦੇਸ਼ ਦੇਣਾ) ਬਣ ਗਿਆ। ਇਹ ਧਾਰਮਿਕ ਫਰਜ਼ਾਂ ਦੀ ਵੰਡ ਨੂੰ ਬ੍ਰਾਹਮਣਾਂ ਨੇ ਈਸ਼ਵਰ ਵੱਲੋਂ ਕੀਤੀ ਗਈ ਵੰਡ ਵਜੋਂ ਪ੍ਰਚਾਰਿਆ। ਇਓਂ ਹਕੂਮਤ ਕਰਨ ਵਾਲਿਆਂ ਲਈ ਧਰਮ ਇੱਕ ਹੱਥ-ਠੋਕਾ ਬਣ ਗਿਆ। ਉਦੋਂ ਤੋ ਲੈਕੇ ਹਕੂਮਤੀ ਵਰਗ ਇਸ ਹਥਿਆਰ ਨੂੰ ਸਮੇਂ-ਸਮੇਂ 'ਤੇ ਬੜੇ ਚੁਸਤ ਢੰਗ ਨਾਲ ਵਰਤਦਾ ਰਿਹਾ ਹੈ। ਆਪਣੇ ਇਸ ਕਥਨ ਦੀ ਪੁਸ਼ਟੀ ਲਈ ਆਪਾਂ ਇਤਿਹਾਸ ਵਿਚੋਂ ਕੁੱਝ ਮਿਸਾਲਾਂ ਲੈਂਦੇ ਹਾਂ।

ਸਭ ਤੋਂ ਪਹਿਲਾਂ ਮਹਾਂਭਾਰਤ[2] ਦੇ ਯੁੱਧ ਨੂੰ ਹੀ ਲੈ ਲਓ। ਸੰਜਯ, ਧ੍ਰਿਤਰਾਸ਼ਟਰ ਨੂੰ ਕਹਿੰਦਾ ਹੈ,"ਹੇ ਮਹਾਰਾਜ! ਪੁਰਾਣੇ ਸਮੇਂ ਵਿਚ ਪੂਰਵ ਦਿਸ਼ਾ ਤੋਂ ਲੈ ਕੇ ਪੱਛਮ ਦਿਸ਼ਾ ਵੱਲ ਫੈਲੇ ਹੋਏ ਦੋ ਸਮੁੰਦਰਾਂ ਰਾਹੀਂ ਘਿਰੇ ਹੋਏ ਵਰਸ਼ ਨਾਂ ਦੇ ਪਹਾੜ ਹਨ...ਹੇ ਰਾਜਨ! ਇਨ੍ਹਾਂ ਛੇ ਪਹਾੜਾਂ ਦੇ ਉਤੇ ਸਿੱਧਾਂ ਤੇ ਚਾਰਣਾਂ ਜਾਤੀਆਂ ਦਾ ਵਾਸ ਹੈ। ਹੇ ਭਰਤਵੰਸ਼ੀ! ਇਨ੍ਹਾਂ ਵਿਚਕਾਰ ਹਜ਼ਾਰਾਂ ਮੀਲ ਲੰਮਾ ਵਿਸਤਾਰ ਹੈ, ਉਥੇ ਵੱਖ ਵੱਖ ਖੰਡ ਅਤੇ ਅਨੇਕਾਂ ਪਵਿੱਤਰ ਨਗਰ ਹਨ। ਉਥੇ ਚਾਰੇ ਪਾਸੇ ਅਨੇਕਾਂ ਜਾਤੀਆਂ ਦੇ ਜੀਅ ਵਸਦੇ ਹਨ। ਉਨ੍ਹਾਂ ਵਿਚ ਇਹ ਭਾਰਤਵਰਸ਼ ਜਾਂ ਹਿੰਦੁਸਤਾਨ ਹੈ।...ਮੇਰੂ ਪਰਬਤ ਦੀ ਚੋਟੀ ਉਤੇ ਦੈਂਤਾਂ ਨਾਲ ਸ਼ੁਕਰਚਾਰਯ ਵਾਸ ਕਰਦੇ ਹਨ। ਇਹ ਸਾਰੇ ਰਤਨ ਅਤੇ ਰਤਨਾਂ ਤੋਂ ਭਰਪੂਰ...ਹਨ" ਅਤੇ "ਇਹ ਦੀਪ ਫਲ ਅਤੇ ਫੁੱਲਾਂ, ਧਨ-ਦੌਲਤ ਤੇ ਅੰਨ ਤੋਂ ਭਰਪੂਰ ਹੈ..." ਸੋ ਸਾਫ ਹੈ ਕਿ ਯੁੱਧ ਇਕ ਵਿਸ਼ਾਲ, ਸੁੰਦਰ ਅਤੇ ਉਪਜਾਊ ਭੂਮੀ ਨੂੰ ਹੜੱਪਣ ਲਈ ਕੀਤਾ ਗਿਆ ਸੀ ਅਤੇ ਆਪਣੇ ਭਾਰਤ-ਰਾਜ ਨੂੰ ਮਹਾਂ-ਭਾਰਤ ਬਣਾਉਣ ਲਈ ਲੜਿਆ ਗਿਆ ਸੀ। ਪਰ ਆਮ ਲੋਕਾਂ ਨੂੰ ਇਸ ਯੁੱਧ ਵਿਚ ਸ਼ਾਮਲ ਹੋਣ ਲਈ ਮਾਨਸਿਕ ਤੌਰ 'ਤੇ ਤਿਆਰ ਕਰਨ ਖਾਤਰ ਧਰਮ-ਯੁੱਧ ਦਾ (ਕੁ)ਨਾਂਅ ਹੀ ਵਰਤਿਆ ਗਿਆ। ਇਸ ਯੁੱਧ ਵਿਚ ਗੀਤਾ ਅੰਦਰ ਵਰਣ ਵੰਡ ਨੂੰ ਈਸ਼ਵਰ ਵੱਲੋਂ ਕੀਤੀ ਦਰਸਾਇਆ ਗਿਆ ਯਾਨੀ ਆਪਣੇ ਰਾਜ ਦੀ ਜਾਇਜ਼ਤਾ ਠਹਿਰਾਈ ਗਈ। ਹੁਣ ਇਸਲਾਮ ਧਰਮ ਦੇ ਕੱਟੜ ਸਮਝੇ ਜਾਂਦੇ ਸ਼ਾਸ਼ਕ ਔਰੰਗਜ਼ੇਬ ਦੀ ਮਿਸਾਲ ਲਵੋ। ਆਪਣੇ ਪਿਤਾ ਨੂੰ ਕੈਦ ਕਰਕੇ ਔਰੰਗਜ਼ੇਬ ਜਦੋਂ ਗੱਦੀ 'ਤੇ ਬੈਠਾ ਤਾਂ ਇਮਾਮ ਨੇ ਇਸ ਆਧਾਰ 'ਤੇ ਖ਼ੁਤਬਾ[3] ਪੜਨ ਤੋਂ ਇਨਕਾਰ ਕਰ ਦਿੱਤਾ ਕਿ ਇਸਲਾਮ ਮੁਤਾਬਕ ਪਿਤਾ ਦੇ ਜਿਉਂਦੇ ਜੀਅ ਪੁੱਤਰ ਦੇ ਨਾਮ ਦਾ ਖ਼ੁਤਬਾ ਨਹੀਂ ਪੜ੍ਹਿਆ ਜਾ ਸਕਦਾ। ਔਰੰਗਜ਼ੇਬ ਨੇ ਉਸ ਇਮਾਮ ਨੂੰ ਹੀ ਇੱਕ ਪਾਸੇ ਕਰ ਦਿੱਤਾ ਤੇ ਆਪਣੇ ਪੱਖੀ ਇੱਕ ਹੋਰ ਇਮਾਮ ਨੂੰ ਲਾਲਚ ਦੇ ਕੇ ਆਪਣੇ ਨਾਮ ਦਾ ਖ਼ੁਤਬਾ ਪੜ੍ਹਾ ਲਿਆ। ਕੀ ਇਹ ਔਰੰਗਜ਼ੇਬ ਦੀ ਧਰਮ ਸ਼ਰਧਾ ਦਰਸਾਉਂਦੇ ? ਨਹੀਂ, ਸਿਰਫ ਹਕੂਮਤ ਕਰਨਾ। ਇਵੇਂ ਸੋਲਵੀਂ ਸਦੀ 'ਚ ਹਿੰਦੁਸਤਾਨ ਵਿਚ ਸ਼ਹਿਨਸ਼ਾਹ ਅਕਬਰ ਦਾ ਸਿੱਕਾ ਚਲਦਾ ਸੀ। ਉਸਨੇ ਇਸਲਾਮੀ ਰਾਜਨੀਤੀ ਦਾ ਕੇਂਦਰ ਹਿੰਦੁਸਤਾਨ ਬਣਾਉਣ ਦੀ ਸੋਚ ਸੋਚਕੇ ਆਪਣੇ ਨਾਮ ਦਾ ਖੁਤਬਾ ਇਓਂ ਪੜ੍ਹਿਆ,"ਓਹ ਈਸ਼ਵਰ, ਜਿਸਨੇ ਕਿ ਮੈਨੂੰ ਰਾਜ-ਭਾਗ ਬਖਸ਼ਿਆ, ਮਨ ਵਿਚ ਬੁੱਧੀ ਦਾ ਪ੍ਰਕਾਸ਼ ਅਤੇ ਬਾਹਵਾਂ ਵਿਚ ਸ਼ਕਤੀ ਦਿੱਤੀ...ਉਸ ਦੀਆਂ ਸਿਫਤਾਂ ਦਾ ਵਰਨਣ ਕਰਨੋਂ ਮਨ ਤੇ ਬੁੱਧੀ ਅਸਮਰਥ ਹਨ..." ਕੀ ਇਹ ਅਕਬਰ ਦੀ ਧਾਰਮਿਕ ਸ਼ਰਧਾ ਹੈ ਜਾਂ ਰਾਜ-ਭਾਗ ਦੀ ਲਾਲਸਾ ? ਫੈਸਲਾ ਆਪ ਕਰੋ। ਇਸੇ ਤਰ੍ਹਾਂ ਦੀ ਮਿਸਾਲ ਅਸੀਂ ਸੰਸਾਰ-ਪੱਧਰ ਦੀ ਵੀ ਲੈ ਸਕਦੇ ਹਾਂ। ਦੂਸਰੀ ਸੰਸਾਰ ਜੰਗ ਲਈ ਜਨੂੰਨੀ ਮਹੌਲ ਤਿਆਰ ਕਰਨ ਖਾਤਰ ਅਤੇ ਜੰਗ ਲੜਨ ਖਾਤਰ ਜਰਮਨੀ ਦੇ ਫਾਸ਼ੀ ਨੇਤਾ ਹਿਟਲਰ ਨੇ ਉਦੋਂ ਦੇ ਇਸਾਈ ਧਰਮ ਦੇ ਆਗੂ Pious XII ਨਾਲ ਇੱਕ ਸਮਝੌਤਾ ਕੀਤਾ ਅਤੇ ਉਸਨੂੰ ਆਪਣੇ ਰਾਜ-ਕਾਲ ਦੌਰਾਨ ਵਿਸ਼ੇਸ਼ ਉਚੇਚੇ ਅਧਿਕਾਰ ਪ੍ਰਦਾਨ ਕੀਤੇ ਅਤੇ ਮੋੜਵੇਂ ਰੂਪ ਵਿਚ ਉਸ ਧਰਮੀ ਆਗੂ ਨੇ ਉਸਨੂੰ ਯਹੂਦੀ ਨਸਲ ਮਿਟਾ ਦੇਣ ਲਈ ਧਾਰਮਿਕ ਛਤਰੀ ਦੀ ਛਾਂ ਕਰੀ ਰੱਖੀ।

ਸਾਰੀ ਗੱਲਬਾਤ ਦਾ ਨਿਚੋੜ ਇਹ ਹੈ ਕਿ ਲੋਕ-

ਦੋਖੀ ਹਕੂਮਤ ਦਾ ਜਦੋਂ ਘੋਰੜੂ ਵੱਜਣਾ ਸ਼ੁਰੂ ਹੁੰਦਾ ਹੈ ਤਾਂ ਉਦੋਂ ਹਕੂਮਤੀ ਵਰਗ ਤੇ ਧਰਮ ਆਪਣੀ ਲੁਕਵੀਂ ਸਾਂਝ-ਭਿਆਲੀ ਨੂੰ ਸ਼ਰੇਆਮ ਲੋਕਾਂ ਸਾਹਮਣੇ ਨੰਗਾ ਕਰਦੇ ਹਨ। ਹਕੂਮਤੀ ਵਰਗ ਧਰਮ ਦਾ ਜੈਕਾਰਾ ਲਾਉਂਦਾ ਹੈ। ਧਰਮ? 'ਸ਼ਾਂਤੀ...ਸ਼ਾਂਤੀ' ਦਾ ਉਪਦੇਸ਼ ਦਿੰਦਿਆਂ ਉਸਨੂੰ ਲੋਕਾਂ ਦੇ ਕਹਿਰ ਤੋਂ ਬਚਾਉਣ ਲਈ ਆਪਣਾ 'ਧੋਬੀ-ਪਟੜੇ' ਵਾਲਾ ਦਾਅ ਵਰਤਦਾ ਹੈ. ਵਰਤਦਾ ਰਹੇਗਾ। ਤੇ ਹਕੂਮਤੀ ਵਰਗ? ਇਹ ਧਰਮ ਨੂੰ ਰਿਆਇਤਾਂ ਅਤੇ ਹਕੂਮਤੀ ਸ਼ਰਨ ਦਿੰਦਾ ਹੈ ਜਿਵੇਂ ਅੱਜ-ਕੱਲ ਦੇ ਸਿਆਸੀ ਆਗੂ ਡੇਰਿਆਂ ਤੇ ਬਾਬਿਆਂ ਦੇ ਦਰਸ਼ਨ ਕਰਦੇ ਦੇਖੇ ਜਾ ਸਕਦੇ ਹਨ। ਇਉਂ ਧਰਮ ਤੇ ਲੁਟੇਰੀ ਹਕੂਮਤ ਆਪਸੀ 'ਮਿਲਾਹਜ਼ੇਦਾਰੀ' ਨਿਭਾਉਂਦੇ ਰਹਿੰਦੇ ਹਨ।

*ਅੱਜ ਹਾਲਤ ਕੀ ਬਣੀ ਹੋਈ ਹੈ ?*

ਅੱਜ ਭਾਵੇਂ ਸਾਰੇ ਹੀ ਧਰਮਾਂ ਵੱਲੋਂ ਧਾਰਮਿਕ ਮੂਲਵਾਦ ਜਾਂ ਪੁਨਰ-ਸੁਰਜੀਤੀਵਾਦ ਕਰਕੇ ਫਾਸ਼ੀ ਚਾਲਾਂ ਚੱਲੀਆਂ ਜਾ ਰਹੀਆਂ ਹਨ ਪਰ ਪ੍ਰਮੁੱਖ ਖਤਰਾ ਹਿੰਦੂਤਵ ਦੇ ਪੱਤੇ ਤੋਂ ਹੀ ਹੈ। ਹਿੰਦੂਆਂ ਦੀਆਂ ਅਖੌਤੀ ਨੁਮਾਇੰਦਾ ਧਾਰਮਿਕ ਤੇ ਸਿਆਸੀ ਸੰਸਥਾਵਾਂ ਤੇ ਪਾਰਟੀਆਂ ਵੱਲੋਂ ਬ੍ਰਾਹਮਣੀ ਧਰਮ ਨੂੰ ਹਿੰਦੂ ਸਭਿਅਤਾ ਨਾਲੋਂ ਨਿਖੇੜਕੇ ਇਸਨੂੰ ਹਿੰਦੂ ਧਰਮ ਬਣਾਕੇ ਪੇਸ਼ ਕੀਤਾ ਜਾਂਦਾ ਹੈ ਅਤੇ ਫਿਰ ਬਹੁ-ਗਿਣਤੀ (ਅਤੇ ਇੱਥੋਂ ਦੇ ਮੂਲ ਨਿਵਾਸੀ) ਦੀ ਤੋਤਾ-ਰਟ ਲਗਾਉਂਦਿਆਂ ਹਿੰਦੂ-ਰਾਸ਼ਟਰ ਬਣਾਉਣ ਦੀ ਗੱਲ ਉਭਾਰੀ ਜਾਂਦੀ ਹੈ। ਇੱਥੇ ਇਨ੍ਹਾਂ ਬਾਰੇ ਗੱਲ ਕਰਨ ਤੋਂ ਪਹਿਲਾਂ ਇਨ੍ਹਾਂ ਦੇ ਗੁਰੂ-ਘੰਟਾਲ ਅਤੇ ਕਰੂਰ ਮਨੁੱਖਤਾ-ਵਿਰੋਧੀ ਫਾਸ਼ੀ ਦਰਿੰਦੇ ਜਰਮਨੀ ਦੇ ਹਿਟਲਰ. ਜਿਸਦੇ ਪਦ-ਚਿੰਨਾਂ 'ਤੇ ਇਹ ਹਿੰਦੂਤਵੀਏ ਚੱਲ ਰਹੇ ਹਨ. ਦੀ ਸੁਣੋ। ਉਹ ਆਪਣੀ ਸਵੈ-ਜੀਵਨੀ Mein Kampf (ਮੇਰੀ ਜੱਦੋਜਹਿਦ) ਵਿਚ ਲਿਖਦਾ ਹੈ:-

*"ਆਮ ਜਨਤਾ ਦੀ ਮਾਨਸਿਕਤਾ 'ਤੇ ਉਹੀ ਛਾ ਸਕਦਾ ਹੈ ਜੋ ਫੌਲਾਦ ਵਾਂਗੂੰ ਮਜ਼ਬੂਤ ਅਤੇ ਹਠਧਰਮੀ ਹੋਵੇ। ਇੱਕ ਔਰਤ ਅੰਦਰਲਾ ਮਚਲਦਾ ਮਨ... ਗੂੜ੍ਹ ਦਲੀਲਾਂ ਨਾਲ ਜਾਂ ਕਮਜ਼ੋਰ ਮਰਦ ਸਾਥੀ 'ਤੇ ਹਾਵੀ ਹੋ ਕੇ ਇੰਨਾ ਜ਼ਿਆਦਾ ਖੁਸ਼ ਨਹੀਂ ਹੁੰਦਾ ਜਿੰਨਾ ਕਿ ਮਰਦਾਵੀਂ ਸ਼ਕਤੀ ਅਤੇ ਜਲੌਅ ਵਾਲੇ ਮਰਦ ਦੇ ਚਰਨੀਂ ਲੱਗ ਕੇ ਝੂਮਣ ਲਗਦਾ ਹੈ। ਇਸੇ ਤਰਜ਼ 'ਤੇ ਹੀ ਲੋਕਾਂ ਦੇ ਸਮੂਹ ਦੀ ਮਾਨਸਿਕਤਾ ਵੀ ਇਹੋ-ਜਿਹੀ ਹੀ ਹੁੰਦੀ ਹੈ। ਉਹ ਇਹੋ-ਜਿਹੇ ਹੁਕਮਰਾਨ ਹੇਠ ਮਾਨਸਿਕ ਤੌਰ 'ਤੇ ਜ਼ਿਆਦਾ ਸੁਰੱਖਿਅਤ ਮਹਿਸੂਸ ਕਰਦੇ ਹਨ ਜੋ ਹਰ ਕਿਸਮ ਦੇ ਵਿਰੋਧ ਨੂੰ ਸਖਤੀ ਨਾਲ ਦਰੜਕੇ ਰੱਖ ਦੇਣ ਵਾਲਾ ਹੋਵੇ ਨਾਕਿ ਉਸ ਹੁਕਮਰਾਨ ਤੋਂ ਜਿਹੜਾ ਉਨ੍ਹਾਂ ਨੂੰ ਧਾਰਮਿਕ ਜਾਂ ਕਿਸੇ ਕਿਸਮ ਦੀ ਹੋਰ ਕੱਟੜਤਾ ਤੋਂ ਬਾਹਰ ਜਾਣ ਦੀ ਖੁੱਲ ਦਿੰਦਾ ਹੋਵੇ... ਇਸ ਲਈ ਇੱਕ ਇਹੋ-ਜਿਹੀ ਸਖਸ਼ੀਅਤ ਉਭਾਰੀ ਜਾਣੀ ਚਾਹੀਦੀ ਹੈ ਜੋ ਕੱਟੜ ਹੋਵੇ ...ਉਨ੍ਹਾਂ ਰਾਜਾਂ ਵਿਚ ਜਿੱਥੇ ਖੂਨ ਦਾ ਰਿਸ਼ਤਾ ਇੱਕ ਨਾ ਹੋਵੇ ਤੇ ਇੱਕ ਜਾਤੀ/ ਨਸਲ(Community) ਦੇ ਲੋਕ ਨਾ ਹੋਣ ਉਥੇ ਲਾਜ਼ਮੀ ਹੀ ਕਠੋਰ ਕੇਂਦਰੀ ਰਾਜ ਦੀ ਹਕੂਮਤ ਹੋਣੀ ਚਾਹੀਦੀ ਹੈ ਜੋ ਅਜ਼ਾਦ ਤੇ ਆਪਣੇ ਤੋਂ ਵੱਖਰੀਆਂ ਰੁਚੀਆਂ ਨੂੰ ਮਸਲ ਦੇਵੇ।"*

ਹੁਣ ਦੇਖੋ ਸੰਘ ਪਰਿਵਾਰ ਦੀ ਕਹਿਣੀ ਤੇ ਕਰਨੀ :-

*ਪਹਿਲਾਂ ਕਹਿਣੀ*: ਭਾਜਪਾ ਦੇ ਪ੍ਰਧਾਨ ਮੰਤਰੀ ਤੋਂ ਲੈਕੇ ਕਿੰਨੇ ਹੀ ਹੋਰ ਲੀਡਰ ਮਜ਼ਬੂਤ ਕੇਂਦਰ ਬਣਾਉਣ ਦੇ ਬਾਰ ਬਾਰ ਜ਼ੋਰਦਾਰ ਰੂਪ ਵਿਚ ਐਲਾਨ ਕਰ ਰਹੇ ਹਨ. ਕਦੇ ਵਿਸ਼ਵ ਹਿੰਦੂ ਪ੍ਰੀਸ਼ਦ ਬਿਆਨ ਦੇ ਰਹੀ ਹੈ ਕਿ ਭਾਰਤ ਨੂੰ ਬੁਸ਼. ਸ਼ੈਰੋਂ. ਸ਼ਿਵਾਜੀ ਵਰਗੇ ਨੇਤਾਵਾਂ ਦੀ ਜਰੂਰਤ ਹੈ (ਨਵਾਂ ਜ਼ਮਾਨਾ. ਮਿਤੀ 3 ਅਕਤੂਬਰ,2002). ਕਦੇ ਦੂਸਰੇ ਧਰਮਾਂ ਨੂੰ ਬਾਹਰਲੇ ਧਰਮ ਕਹਿਕੇ ਉਨ੍ਹਾਂ ਦੇ ਸਵਦੇਸ਼ੀ-ਕਰਨ ਦੀ ਸੁਰ ਅਲਾਪੀ ਜਾ ਰਹੀ ਜਿਵੇਂ ਚਰਚਾਂ ਬਾਰੇ ਆਰ.ਐਸ.ਐਸ ਸ਼ਰੇ ਆਮ ਐਲਾਨ ਕਰੀ ਜਾ ਰਹੀ ਹੈ. ਕਦੇ ਆਰ.ਐਸ.ਐਸ.ਦੇ ਮੁਖੀ ਵੱਲੋਂ ਸਰਕਾਰ ਨੂੰ ਧਰਮ ਪ੍ਰੀਵਰਤਨ ਦੇ ਵਿਰੁੱਧ ਕਾਨੂੰਨ ਬਣਾਉਣ ਦੀ ਮੰਗ ਉਭਾਰੀ ਜਾ ਰਹੀ ਹੈ ਯਾਨੀ ਧਰਮ ਵੀ ਵਿਅਕਤੀ ਆਪਣੀ ਮਰਜ਼ੀ ਨਾਲ ਨਾ ਅਪਣਾ ਸਕੇ. ਕਦੇ ਮੁਸਲਿਮ ਫ਼ਿਰਕੇ ਦੇ ਮਦਰੱਸਿਆਂ ਦੇ ਅਧੁਨਿਕੀਕਰਨ ਬਾਰੇ ਧਮਕੀ-ਨੁਮਾ ਸੁਝਾਓ ਜਾਰੀ ਕੀਤੇ ਜਾ ਰਹੇ ਹਨ. ਕਦੇ ਅਯੁੱਧਿਆ ਵਿਚ ਬਾਬਰੀ ਮਸਜਿਦ ਦੀ ਜਗ੍ਹਾ ਰਾਮ ਮੰਦਰ ਹਰ ਹਾਲਤ ਬਣਾਉਣ ਦੇ ਬੇਸੁਰੇ ਐਲਾਨ ਕੀਤੇ ਜਾ ਰਹੇ ਹਨ ਅਤੇ ਇਸਨੂੰ ਰਾਸ਼ਟਰੀ ਭਾਵਨਾਵਾਂ ਦਾ ਪ੍ਰਤੀਕ ਹੋਣ ਦੀ ਗੱਲ ਤੱਕ ਕੀਤੀ ਜਾਂਦੀ ਹੈ ਜਿਵੇਂ ਕਿਤੇ ਸਾਰਾ ਰਾਸ਼ਟਰ ਸਿਰਫ ਇਸੇ ਧਰਮ ਦਾ ਅਨੁਆਈ ਹੀ ਹੋਵੇ। ਇੱਥੋਂ ਤੱਕ ਕਿ ਕਿਸੇ ਵੀ ਅਦਾਲਤ ਨੂੰ ਇਸ ਵਿਚ ਦਖਲਅੰਦਾਜ਼ੀ ਨਾ ਕਰਨ ਦੇ ਚੈਲਿੰਜ ਕੀਤੇ ਜਾ ਰਹੇ ਹਨ।

*ਹੁਣ ਕਰਨੀ*: ਕਿਧਰੇ ਸਿੱਖਿਆ ਨੀਤੀ ਵਿਚ ਸੋਧ ਕਰਦਿਆਂ ਧਾਰਮਿਕ ਸਿੱਖਿਆ ਦਾ ਪ੍ਰਚੱਲਨ ਕੀਤਾ ਜਾ ਰਿਹਾ ਹੈ. ਕਿਧਰੇ ਯੂਨੀਵਰਸਿਟੀਆਂ ਵਿਚ ਜੋਤਿਸ਼ ਦੀ ਕੁਰਸੀ ਚਾਲੂ ਕਰ ਦਿੱਤੀ ਗਈ ਹੈ. ਇਤਿਹਾਸ ਨੂੰ ਤੋੜ-ਮਰੋੜਕੇ ਪੇਸ਼ ਕਰਨ ਵਾਲੀ ਅੰਗਰੇਜ਼ਾਂ ਦੀ ਨੀਤੀ ਅਨੁਸਾਰ ਇਤਿਹਾਸ ਖੋਜ ਕਮੇਟੀ ਅੰਦਰ ਸੰਘ ਪਰਿਵਾਰ ਨੇ ਆਪਣੇ ਬੰਦੇ ਵਾੜ ਦਿੱਤੇ ਹਨ. ਸ਼ਹੀਦ ਭਗਤ ਸਿੰਘ ਜਿਹੇ ਕੌਮੀ ਨਾਇਕ 'ਤੇ ਬਣਾਈਆਂ ਫਿਲਮਾਂ ਅੰਦਰ ਉਸਨੂੰ ਹਿੰਸਾਂ 'ਚੋ ਰੁਮਾਂਸ ਪ੍ਰਾਪਤ ਕਰਦਿਆਂ ਦਿਖਾਕੇ ਨੌਜਵਾਨਾਂ ਅੰਦਰ ਹਿੰਸਕ ਤੇ ਫਾਸ਼ੀ ਸੋਚ ਦੀਆਂ ਰੁਚੀਆਂ ਉਭਾਰਨ ਦੀ ਟਿੱਲ ਲਾਈ ਗਈ ਹੈ. ਸ਼ਹਿਰਾਂ ਦੇ ਨਾਵਾਂ ਦਾ ਵੀ ਹਿੰਦੂਕਰਨ ਕੀਤਾ ਜਾ ਰਿਹਾ ਹੈ ਜਿਵੇਂ ਬੰਬਈ ਨੂੰ ਮੁੰਬਈ. ਪੋਟਾ ਵਰਗੇ ਜਾਬਰ ਕਾਨੂੰਨ ਜਿੰਨਾਂ ਅੱਗੇ ਕੋਈ ਦਲੀਲ. ਅਪੀਲ ਜਾਂ ਵਕੀਲ ਸਿਰਫ ਨਾਂ ਦੀ ਗੱਲ ਬਣਕੇ ਹੀ ਰਹਿ ਜਾਣੀ ਹੈ. ਪਾਸ ਕੀਤੇ ਤੇ ਲਾਗੂ ਕੀਤੇ ਜਾ ਚੁੱਕੇ ਹਨ. ਹੁਣ ਪਿੱਛੇ ਜਿਹੇ ਗੋਧਰਾ ਦੇ ਰੇਲਵੇ ਸਟੇਸ਼ਨ 'ਤੇ ਸਾਬਰਮਤੀ ਐਕਸਪਰੈਸ ਵਾਲੇ ਕਾਂਡ ਨੂੰ ਲੈ ਕੇ ਇੱਕ ਗੁਜਰਾਤੀ ਅਖਬਾਰ 'ਸੰਦੇਸ਼ੀ' ਨੇ 28 ਫਰਵਰੀ



ਨੂੰ ਖਬਰ ਛਾਪ ਦਿੱਤੀ ਕਿ ਮਚਦੀ ਹੋਈ ਗੱਡੀ ਦੌਰਾਨ ਕਿੰਨੀਆਂ ਹੀ ਹਿੰਦੂ ਔਰਤਾਂ ਨੂੰ ਗੱਡੀ ਵਿਚੋਂ ਧੂਹ ਲਿਆਂਦਾ ਗਿਆ ਤੇ ਉਨ੍ਹਾਂ ਨਾਲ ਬਲਾਤਕਾਰ ਕੀਤਾ ਗਿਆ ਤੇ ਛਾਤੀਆਂ ਕੱਟ ਦਿੱਤੀਆਂ ਗਈਆਂ। ਸਰਕਾਰ ਨੂੰ ਚਾਹੀਦਾ ਤਾਂ ਇਹ ਸੀ ਕਿ ਇਹੋ-ਜਿਹੇ ਅਖਬਾਰ 'ਤੇ ਉਸੇ ਵੇਲੇ ਰੋਕ ਲਾਉਂਦੀ ਅਤੇ ਇਸ ਦੀ ਪੁਸ਼ਟੀ ਲਈ ਉਸ ਤੋਂ ਸਬੂਤ ਮੰਗਦੀ। ਪਰ ਸਰਕਾਰ ਤਾਂ ਹਿੰਦੂਆਂ ਦੇ ਜਨੂੰਨੀ ਸੰਗਠਨ ਆਰ.ਐਸ.ਐਸ. ਦੇ ਨੇਤਾਗਨ ਨਰਿੰਦਰ ਮੋਦੀ ਦੀ ਸੀ। ਉਸਨੇ ਇਸ 'ਤੇ ਕੋਈ ਕਾਰਵਾਈ ਨਹੀਂ ਕੀਤੀ। ਬੱਸ ਇਸ ਦੇ ਬਦਲੇ ਜੋ ਵਾਪਰਿਆ ਉਹ ਇਹ ਕਿ ਅੰਦਾਜ਼ਨ ਮੁਸਲਿਮ ਫ਼ਿਰਕੇ ਦੇ ਲੋਕਾਂ ਦੀ 4000 ਕਰੋੜ ਤੋਂ ਉਪਰ ਦੀ ਜਾਇਦਾਦ ਤਬਾਹ ਕੀਤੀ ਗਈ ਤੇ ਲਗਭਗ 1500 ਦੇ ਕਰੀਬ ਇਸ ਫ਼ਿਰਕੇ ਦੇ ਲੋਕਾਂ ਦੀਆਂ ਜਾਨਾਂ ਇਸ ਫ਼ਿਰਕੂ ਦੈਂਤ ਨੇ ਨਿਗਲ ਲਈਆਂ। ਬੱਚੇ. ਬੁੱਢੇ. ਔਰਤਾਂ. ਅਤੇ ਬੱਚੀਆਂ ਸਭ ਨੂੰ ਕਤਲ ਕੀਤਾ ਗਿਆ। ਇਸ ਫ਼ਿਰਕੇ ਦੇ ਲੋਕ, ਘਰਾਂ ਵਿਚ ਪਾਣੀ ਭਰਕੇ ਬਿਜਲੀ ਦੇ ਕਰੰਟ ਛੱਡਕੇ ਮੱਛੀਆ ਦੀ ਤਰ੍ਹਾਂ ਤੜਫਾ-ਤੜਫਾ ਮਾਰੇ ਗਏ. ਜੀਪ ਅੰਦਰ ਵਿਅਕਤੀਆਂ ਨੂੰ ਤੂੜਕੇ ਬਾਹਰੋਂ ਸੰਗਲਾਂ ਨਾਲ ਬੰਨਕੇ ਤਾਂਕਿ ਉਹ ਮਚਦੀ ਅੱਗ ਵਿਚੋਂ ਕਿਤੇ ਬਾਹਰ ਨਾ ਨਿਕਲ ਆਉਣ. ਭੁੰਨਿਆ ਗਿਆ. ਇੰਡੀਅਨ ਐਕਸਪ੍ਰੈਸ ਦੀ ਇੱਕ ਰਿਪੋਰਟ ਅਨੁਸਾਰ ਸਭ ਤੋਂ ਘਿਨਾਉਣਾ ਅਪਰਾਧ. ਜਿਹੜਾ ਕਿਸੇ ਨੂੰ ਕਹਿਣਾ-ਸੁਣਨਾ ਔਖਾ ਹੈ. ਉਹ ਇਹ ਕਿ ਕਿੰਨੀਆਂ ਹੀ ਮੁਸਲਿਮ ਔਰਤਾਂ ਅਤੇ ਲੜਕੀਆਂ ਨੂੰ ਨੰਗਿਆਂ ਕੀਤਾ ਗਿਆ. ਉਨ੍ਹਾਂ ਨਾਲ ਸਮੂਹਿਕ ਬਲਾਤਕਾਰ ਕੀਤਾ ਗਿਆ। ਇਸ ਬਲਾਤਕਾਰ ਅੰਦਰ ਉਥੋਂ ਦੀਆਂ ਪੁਲਿਸ ਏਜੰਸੀਆਂ ਦੇ ਜਵਾਨਾਂ ਨੇ ਵੀ ਹਿੱਸਾ ਲਿਆ। ਇੱਥੇ ਹੀ ਬੱਸ ਨਹੀਂ. ਇੱਕ ਗਰਭਵਤੀ ਔਰਤ ਦੇ ਪੇਟ ਨੂੰ ਚੀਰਕੇ ਉਸ ਵਿਚ ਪਲ ਰਿਹਾ ਬੱਚਾ ਕੱਢਕੇ ਉਸ ਔਰਤ ਅਤੇ ਉਸ ਬੱਚੇ ਨੂੰ ਮਚਦੀ ਅੱਗ ਵਿਚ ਸੁੱਟ ਦਿੱਤਾ ਗਿਆ। ਇਸ ਤੋਂ ਵੀ ਅੱਗੇ ਦਰਿੰਦਗੀ ਭਰਿਆ ਅਪਰਾਧ ਇਹ ਕਿ ਔਰਤਾਂ ਅਤੇ ਲੜਕੀਆਂ ਦੇ ਗੁਪਤ ਅੰਗਾਂ ਵਿਚ ਚੀਜ਼ਾਂ(Objects)ਤੁੰਨੀਆਂ ਗਈਆਂ ਅਤੇ ਉਨ੍ਹਾਂ ਨੂੰ ਸਾੜਕੇ ਕੋਲੇ ਬਣਾ ਦਿੱਤਾ ਗਿਆ। ਇਸ ਅਖਬਾਰ ਦੀ ਰਿਪੋਰਟ ਮੁਤਾਬਕ ਇਸ ਦਰਿੰਦਗੀ ਦਾ ਸ਼ਿਕਾਰ ਔਰਤਾਂ ਜਾਂ ਉਨ੍ਹਾਂ ਦੇ ਵਾਰਸ ਹੁਣ ਇਸ ਬਾਰੇ ਆਪਣੇ ਹਲਫਿਆ ਬਿਆਨ ਦੇ ਰਹੇ ਹਨ। ਇਹ ਸਭ ਕੁੱਝ ਵਾਪਰਿਆ। ਜੋ ਹਿੰਦੂਵਾਦ ਨੂੰ ਸਹੀ ਮੰਨਦਾ ਹੈ ਉਸ ਲਈ. ਜੇ ਉਸ ਵਿਚ ਭੋਰਾ-ਭਰ ਵੀ ਇਨਸਾਨੀਅਤ ਹੈ. ਤਾਂ ਉਹ ਇਹ ਸੋਚੇ ਬਿਨ੍ਹਾਂ ਕਿਵੇਂ ਰਹਿ ਰਿਹਾ ਹੈ ਕਿ ਇਹ ਸਾਰਾ ਕੁੱਝ ਉਸ ਹਿੰਦੂਵਾਦ ਦੇ ਨਾਮ ਥੱਲੇ ਹੋਇਆ ਜਿਸ ਅੰਦਰ ਕੰਜਕਾਂ ਦੀ ਪੂਜਾ ਕੀਤੀ ਜਾਂਦੀ ਹੈ। ਸਭ ਤੋਂ ਵੱਡੀ ਗੱਲ ਇਹ ਕਿ ਉਹੀ ਨਰਿੰਦਰ ਮੋਦੀ. ਜਿਸਦੇ ਰਾਜ ਥੱਲੇ ਇਹ ਸਭ ਕੁੱਝ ਹੋਇਆ. ਉਹ ਆਪਣੀ ਇਸ ਸਰਕਾਰੀ ਸਫਲਤਾ ਨੂੰ ਗੌਰਵ ਸਮਝਦਾ ਹੋਇਆ 'ਗੌਰਵ ਯਾਤਰਾ' ਕਰ ਰਿਹਾ ਹੈ। ਅਸੀਂ ਮੰਨਦੇ ਹਾਂ ਕਿ ਫਾਸ਼ੀ ਹੁਕਮਰਾਨ. ਮਨੁੱਖੀ ਲੋਥਾਂ 'ਤੇ ਡਾਂਸ ਕਰਦਿਆਂ ਆਪਣੇ ਹਕੂਮਤੀ-ਕਹਿਰ ਦਾ ਦਹਿਲ ਲੋਕ-ਮਨਾਂ 'ਤੇ ਪਾਉਣ ਅਤੇ ਵਧਾਉਣ ਵਿਚ ਹੀ ਗੌਰਵ ਕਰਦੇ ਰਹੇ ਹਨ. ਕਰਦੇ ਰਹਿਣਗੇ। ਪਰ ਉਹ ਭੁੱਲ ਜਾਂਦੇ ਹਨ ਕਿ ਲੋਕਾਂ ਦਾ ਖਾਸਾ ਡਰੂ ਨਹੀਂ. ਲੋਕ ਹਮੇਸ਼ਾਂ ਦਹਿਲੇ ਨੀਂ ਰਹਿੰਦੇ. ਉਹ ਇਕ ਨਾ ਇਕ ਦਿਨ ਆਕੀ ਹੋ ਕੇ ਇਹ ਵੀ ਕਹਿ ਉਠਦੇ ਹਨ:-

*"ਤੁਸੀਂ ਦਬਾਉਣਾ ਲੋਚਦੇ ਸਾਡੇ ਦਿਲੀਂ ਬਾਰੂਦ ਖੋਭ!.*
*ਸਾਡੇ ਤਾਂ ਦਿਲਾਂ ਅੰਦਰ. ਹੋਰ ਹੀ ਬਾਰੂਦ ਭਰਦਾ ਜਾ ਰਿਹੈ!*

ਜਿਵੇਂ ਆਪਾਂ ਉਪਰ ਸੰਘ-ਪਰਿਵਾਰ ਦੀ ਕਹਿਣੀ ਤੇ ਕਰਨੀ ਦਾ ਜ਼ਿਕਰ ਕਰ ਚੁੱਕੇ ਹਾਂ ਉਸਤੋਂ ਇਹੀ ਸਾਬਤ ਹੁੰਦਾ ਹੈ ਕਿ ਇਹ ਹਿਟਲਰੀ ਪਦ-ਚਿੰਨਾਂ 'ਤੇ ਚੱਲ ਰਿਹਾ ਹੈ। ਕਿਉਂਕਿ ਹਾਕਮਾਂ ਦਾ ਮਤਲਬ ਹਕੂਮਤ ਕਰਨ ਤੱਕ ਹੁੰਦਾ ਹੈ ਅਤੇ ਜਦੋਂ ਇਨ੍ਹਾਂ 'ਤੇ ਸੰਕਟ ਦੇ ਬੱਦਲ ਛਾਉਂਦੇ ਹਨ ਤਾਂ ਇਹ ਪਰਖਿਆ-ਪਰਤਿਆਇਆ 'ਧਰਮ ਨੂੰ ਸੰਕਟ'. 'ਬਗਲ ਮੇਂ ਛੁਰੀ. ਮੂੰਹ ਮੇਂ ਰਾਮ ਰਾਮ' ਜਾਂ ਕਿਸੇ ਹੋਰ ਸਰੂਪ ਵਾਲਾ ਮਾਰੂ ਹਥਿਆਰ ਵਰਤਦੇ ਹਨ ਤਾਂ ਕਿ ਆਪਣੀ ਹਕੂਮਤ ਦੀ ਉਮਰ ਲੰਮੇਰੀ ਕੀਤੀ ਜਾ ਸਕੇ। ਅੱਜ ਦੇ ਹਾਕਮ ਆਪਣੇ ਸੰਕਟ ਵਿਚੋਂ ਨਿਕਲਕੇ ਹਕੂਮਤ ਜਾਰੀ ਰੱਖਣ ਲਈ ਧਾਰਮਿਕ ਮੂਲਵਾਦ ਜਾਂ ਪੁਨਰ-ਸੁਰਜੀਤੀਵਾਦ ਦਾ ਢੰਗ ਅਪਣਾ ਰਹੇ ਹਨ। ਅੱਜ ਸਾਡੇ ਦੇਸ਼ ਅੰਦਰ ਉਭਾਰਿਆ ਜਾ ਰਿਹਾ ਹਿੰਦੂਵਾਦੀ ਮੂਲਵਾਦ ਸਾਡੇ ਲੋਕਾਂ ਵਾਸਤੇ ਪ੍ਰਮੁੱਖ ਖਤਰਾ ਬਣਿਆ ਹੋਇਆ ਹੈ ਜਿਸਦਾ ਗੁਜਰਾਤ ਇੱਕ ਬਹੁਤ ਹੀ ਨਿਗੂਣਾ-ਜਿਹਾ ਟਰੇਲਰ ਹੈ। ਇਹ ਰੁਝਾਨ ਹਿੰਦੂਤਵ ਦਾ ਪੱਤਾ ਵਰਤਦਿਆਂ ਇੱਥੇ ਹਿੰਦੂਵਾਦੀ ਫਾਸ਼ੀਵਾਦ ਸਥਾਪਤ ਕਰਨ ਦੀਆਂ ਗੁੱਝੀਆ ਤੇ ਨੰਗੀਆਂ-ਚਿੱਟੀਆਂ (ਕੁ)ਚਾਲਾਂ ਚੱਲ ਰਿਹਾ ਹੈ। *ਇੱਥੇ ਇੱਕ ਨੁਕਤਾ ਹੋਰ ਬਹੁਤ ਹੀ ਮਹੱਤਵਪੂਰਨ ਹੈ ਕਿ ਇਸ ਸਾਰੇ ਵਰਤਾਰੇ ਨੂੰ ਕਈ ਵਰਗਾਂ ਵੱਲੋਂ ਘੱਟ-ਗਿਣਤੀ ਅਤੇ ਬਹੁ-ਗਿਣਤੀ ਦਾ ਮਸਲਾ ਬਣਾਕੇ ਪੇਸ਼ ਕੀਤਾ ਜਾ ਰਿਹਾ ਹੈ ਜੋ ਅਸਲ ਵਿਚ ਠੀਕ ਸਮਝ ਨਹੀਂ ਹੈ। ਮੰਨ ਲਵੋਂ ਇੱਥੇ ਫਾਸ਼ੀਵਾਦ ਕਾਮਯਾਬ ਹੋ ਜਾਂਦਾ ਹੈ ਤਾਂ ਕੀ ਉਹ ਹਿੰਦੂ ਜਾਤੀ ਵੱਲੋਂ ਹੀ ਕੀਤੇ ਜਾਂਦੇ ਹਕੂਮਤੀ ਵਿਰੋਧ ਨੂੰ ਬਰਦਾਸ਼ਤ ਕਰੇਗਾ ? ਬਿਲਕੁਲ ਵੀ ਨਹੀਂ। ਕੀ ਫਾਸ਼ੀ ਹਿਟਲਰ ਨੇ ਦੂਸਰੀ ਸੰਸਾਰ ਜੰਗ ਦੌਰਾਨ ਇਕੱਲੇ ਯਹੂਦੀਆਂ ਦਾ ਕਤਲੇਆਮ ਕੀਤਾ ? ਨਹੀਂ. ਬਲਕਿ ਈਸਾਈ ਧਰਮ. ਹਿੰਦੂ ਧਰਮ. ਬੋਧੀ ਧਰਮ. ਸਿੱਖ ਧਰਮ ਅਤੇ ਹੋਰ ਸਾਰੇ ਧਰਮਾਂ ਵਾਲਿਆਂ ਦੇ ਨਾਲ ਨਾਲ ਤਰਕਸ਼ੀਲਾਂ. ਕਮਿਊਨਿਸਟਾਂ ਦਾ ਕਤਲੇਆਮ ਕੀਤਾ। ਅਫਗਾਨਿਸਤਾਨ ਅੰਦਰ ਕੀ ਹੋਇਐ ? ਕੀ ਉਥੇ ਭਾਰੂ ਤਾਲਿਬਾਨ ਨੇ ਆਪਣੇ ਹੀ ਧੜਿਆਂ 'ਤੇ ਵੀ ਆਪਣੇ ਫਾਸ਼ੀ ਹੁਕਮ ਲਾਗੂ ਨਹੀਂ ਕੀਤੇ ? ਡੰਡੇ ਦੇ ਜ਼ੋਰ 'ਤੇ ਕੀਤੇ। ਕੀ ਖਾਲਿਸਤਾਨੀ ਲਹਿਰ ਦੇ ਫਾਸ਼ੀ ਕੋਡ ਸਮੁੱਚੇ ਲੋਕਾਂ 'ਤੇ (ਸਮੇਤ ਸਿੱਖਾਂ ਦੇ) ਲਾਗੂ ਨਹੀਂ ਕੀਤੇ ਗਏ ? ਸੋ ਇਹ ਸਵਾਲ ਘੱਟ-ਗਿਣਤੀ*

(ਬਾਕੀ ਸਫਾ 50 ਤੇ)

ਵਾਤਾਵਰਨ : # ਵਾਯੂਮੰਡਲ

ਪ੍ਰੋ.ਸ਼ੁਭ ਪ੍ਰੇਮ

ਅਸੀਂ ਹਵਾ ਦੇ ਗਿਲਾਫ ਵਿਚ ਰਹਿੰਦੇ ਹਾਂ। ਹਵਾ ਦਾ ਇਹ ਗਿਲਾਫ ਧਰਤੀ ਦੇ ਦੁਆਲੇ ਸੈਂਕੜੇ ਕਿਲੋਮੀਟਰ ਦੀ ਉਚਾਈ ਤੱਕ ਫੈਲਿਆ ਹੋਇਆ ਹੈ। ਇਸ ਤੋਂ ਪਹਿਲਾਂ ਕਿ ਅਸੀਂ ਵਾਯੂਮੰਡਲ ਦੀ ਪ੍ਰਕਿਰਤੀ ਤੇ ਕਿਰਿਆ-ਵਿਧੀ ਨੂੰ ਸਮਝੀਏ, ਅਸੀਂ ਦੇਖਦੇ ਹਾਂ ਕਿ ਵਾਯੂਮੰਡਲ ਸਾਡੇ ਲਈ ਕਿੰਨਾ ਲਾਹੇਵੰਦ ਹੈ।

1.ਵਾਯੂਮੰਡਲ ਦੀ ਹੋਂਦ ਹੀ ਧਰਤੀ ਉਪਰ ਜ਼ਿੰਦਗੀ ਦੀ ਹੋਂਦ ਦੀ ਜ਼ਿੰਮੇਵਾਰ ਹੈ।

2. ਵਾਯੂਮੰਡਲ ਧਰਤੀ ਨੂੰ ਪੁਲਾੜ ਵਿਚੋਂ ਡਿੱਗਣ ਵਾਲੇ ਹਜ਼ਾਰਾਂ ਪੱਥਰਾਂ ਦੀ ਮਾਰ ਤੋਂ ਬਚਾਉਂਦਾ ਹੈ। ਰਾਤ ਨੂੰ ਜਿਹੜੇ ਟੁੱਟਦੇ ਤਾਰੇ ਅਸੀਂ ਦੇਖਦੇ ਹਾਂ ਉਹ ਉਲਕਾਵਾਂ (ਅਕਾਸ਼ੀ ਪਿੰਡ) ਹਨ ਜੋ ਧਰਤੀ ਉਪਰ ਡਿੱਗ ਰਹੀਆਂ ਹੁੰਦੀਆਂ ਹਨ ਪਰ ਵਾਯੂਮੰਡਲ ਦੀ ਜੱਦ ਵਿਚ ਪਹੁੰਚ ਕੇ ਹਵਾ ਦੀ ਰਗੜ ਨਾਲ ਸੜ ਕੇ ਡਿੱਗਣ ਤੋਂ ਪਹਿਲਾਂ ਹੀ ਖਤਮ ਹੋ ਜਾਂਦੀਆਂ ਹਨ।

3 ਵਾਯੂਮੰਡਲ ਕਰਕੇ ਹੀ ਅਕਾਸ਼ ਨੀਲਾ ਨਜ਼ਰ ਆਉਂਦਾ ਹੈ। ਮੰਗਲ ਗ੍ਰਹਿ ਦਾ ਅਕਾਸ਼ ਲਾਲ ਹੁੰਦਾ ਹੈ ਅਤੇ ਚੰਦਰਮਾ ਦਾ ਅਕਾਸ਼ ਕਾਲਾ ਹੁੰਦਾ ਹੈ।

4. ਵਾਯੂਮੰਡਲ ਕਰਕੇ ਹੀ ਸੂਰਜ ਚੜ੍ਹਨ ਤੋਂ ਪਹਿਲਾਂ ਹੀ ਸਾਨੂੰ ਦਿਖਾਈ ਦੇਣ ਲੱਗ ਪੈਂਦਾ ਹੈ ਅਤੇ ਸੂਰਜ ਛਿਪਣ ਤੋਂ ਬਾਅਦ ਵੀ ਦਿਖਾਈ ਦਿੰਦਾ ਰਹਿੰਦਾ ਹੈ। ਪਹੁ-ਫੁਟਾਲਾ ਅਤੇ ਸੰਝ ਦਾ ਵੇਲਾ ਵਾਯੂਮੰਡਲ ਕਰਕੇ ਹੀ ਹੁੰਦੇ ਹਨ। ਕਿਉਂਕਿ ਵਾਯੂਮੰਡਲ ਸੂਰਜ ਦੀ ਰੋਸ਼ਨੀ ਨੂੰ ਪਰਤਾ ਕੇ ਧਰਤੀ ਉਪਰ ਸੂਰਜ ਉਦੈ ਹੋਣ ਤੋਂ ਪਹਿਲਾਂ ਅਤੇ ਛਿਪਣ ਤੋਂ ਪਿੱਛੋਂ ਵੀ ਭੇਜਦਾ ਰਹਿੰਦਾ ਹੈ। ਚੰਦਰਮਾ ਉਪਰ ਵਾਯੂਮੰਡਲ ਨਹੀਂ ਹੈ ਇਸ ਲਈ ਉਥੇ ਦਿਨ ਇਸ ਤਰ੍ਹਾਂ ਅਚਾਨਕ ਚੜ੍ਹਦਾ ਹੈ ਜਿਵੇਂ ਬਲਬ ਜਗਾ ਦੇਈਏ ਅਤੇ ਉਵੇਂ ਹੀ ਛਿਪਦਾ ਹੈ ਜਿਵੇਂ ਬਲਬ ਬੁਝਾਉਣ ਸਾਰ ਇੱਕਦਮ ਹਨ੍ਹੇਰਾ ਛਾ ਜਾਂਦਾ ਹੈ। ਜ਼ਰਾ ਸੋਚੋ, ਧਰਤੀ ਉਪਰ ਇਹ ਹਾਲਤ ਹੋਵੇ ਤਾ ਕਿਵੇਂ ਮਹਿਸੂਸ ਹੋਵੇ।

5. ਵਾਯੂਮੰਡਲ ਕਰਕੇ ਹੀ ਸਾਰੇ ਮੌਸਮੀ ਹਾਲਾਤ ਹਨ ਜਿਹੜੇ ਧਰਤੀ ਨੂੰ ਇਕ ਵਿਲੱਖਣ ਗ੍ਰਹਿ ਬਣਾਉਂਦੇ ਹਨ।

6. ਵਾਯੂਮੰਡਲ ਦੀ ਉਜੋਨ ਪਰਤ ਖਤਰਨਾਕ ਕਿਸਮ ਦੀਆਂ ਪਰਾ-ਵੈਂਗਣੀ ਕਿਰਨਾਂ ਨੂੰ ਸੋਖ ਕੇ ਧਰਤੀ ਦੇ ਜੀਵਾਂ ਦੀ ਰੱਖਿਆ ਕਰਦੀ ਹੈ। ਇਹ ਕਿਰਨਾਂ ਚਮੜੀ ਦੇ ਕੈਂਸਰ ਵਰਗੀਆਂ ਘਾਤਕ ਬੀਮਾਰੀਆਂ ਲਾ ਸਕਦੀਆਂ ਹਨ।

7. ਵਾਯੂਮੰਡਲ ਧਰਤੀ ਦੀ ਗਰਮੀ ਦਾ ਭੰਡਾਰ ਕਰਦਾ ਹੈ ਜਿਹੜੀ ਸੂਰਜ ਤੋਂ ਧਰਤੀ ਤੱਕ ਪਹੁੰਚਦੀ ਹੈ। ਇਹ ਗਰਮੀ ਧਰਤੀ ਉਪਰਲੀ ਜ਼ਿੰਦਗੀ ਦੀ ਜਾਮਨ ਹੈ ਜਿਸਨੂੰ ਵਾਯੂਮੰਡਲ ਸੰਤੁਲਨ ਵਿਚ ਰਖਦਾ ਹੈ।

ਵਾਯੂਮੰਡਲ ਕਿਵੇਂ ਪੈਦਾ ਹੋਇਆ ਹੈ :- ਧਰਤੀ ਆਪਣੇ ਸ਼ੁਰੂਆਤੀ ਦੌਰ ਵਿਚ ਛੋਟੇ-ਛੋਟੇ ਅਣਗਿਣਤ ਟੁਕੜਿਆਂ ਦੇ ਰੂਪ ਵਿਚ ਸੀ। ਗਰੂਤਾ ਖਿੱਚ ਕਾਰਨ ਇਹ ਟੁਕੜੇ ਇਕ ਗੋਲ ਗ੍ਰਹਿ ਦੀ ਸ਼ਕਲ ਵਿਚ ਇਕੱਠੇ ਹੋ ਗਏ ਅਤੇ ਇਸੇ ਵਜ੍ਹਾ ਕਰਕੇ ਇਸ ਗੋਲੇ ਦਾ ਅੰਦਰੂਨੀ ਹਿੱਸਾ ਬਹੁਤ ਗਰਮ ਹੋ ਗਿਆ। ਬਹੁਤ ਜ਼ਿਆਦਾ ਤਾਪਮਾਨ ਅਤੇ ਬਹੁਤ ਜ਼ਿਆਦਾ ਦਬਾਅ ਕਰਕੇ ਧਰਤੀ ਉਪਰ ਬਹੁਤ ਰਸਾਇਣਕ ਕ੍ਰਿਆਵਾਂ ਸ਼ੁਰੂ ਹੋ ਗਈਆਂ। ਭਾਰੇ ਪਦਾਰਥ ਧਰਤੀ ਦੇ ਅੰਦਰ ਵੱਲ ਜਮ੍ਹਾਂ ਹੋ ਗਏ ਅਤੇ ਹਲਕੀਆਂ ਗੈਸਾਂ ਧਰਤੀ ਤੋਂ ਬਾਹਰ ਇਕ ਗਿਲਾਫ ਦੇ ਰੂਪ ਵਿਚ ਇਸਦੇ ਆਲੇ-ਦੁਆਲੇ ਜਮ੍ਹਾਂ ਹੋ ਗਈਆਂ। ਹੁਣ ਵੀ ਭਾਰੀਆਂ ਗੈਸਾਂ ਧਰਤੀ ਦੇ ਨੇੜੇ ਹਨ ਅਤੇ ਹਲਕੀਆਂ ਗੈਸਾਂ ਸੈਂਕੜੇ ਕਿਲੋਮੀਟਰ ਦੀ ਉਚਾਈ ਤੇ ਹਨ। ਇਨ੍ਹਾਂ ਰਸਾਇਣਕ ਕ੍ਰਿਆਵਾਂ ਦੇ ਸਿੱਟੇ ਵਜੋਂ ਹੀ ਪਾਣੀ ਬਣਿਆ ਤੇ ਮਹਾਂਸਾਗਰ ਹੋਂਦ ਵਿਚ ਆਏ। ਇਹ ਸਭ ਕੁਝ ਹਾਲੇ ਵੀ ਉਵੇਂ ਦੀ ਉਵੇਂ ਜਾਰੀ ਲਗਾਤਾਰ ਜਾਰੀ ਰਹਿ ਰਿਹਾ ਹੈ।

ਵਾਯੂਮੰਡਲ ਵਿਚ ਕੀ ਕੁੱਝ ਹੈ : ਵਾਯੂਮੰਡਲ ਬਹੁਤ ਸਾਰੀਆਂ ਗੈਸਾਂ ਦਾ ਮਿਸ਼ਰਣ ਹੈ। ਪ੍ਰੰਤੂ ਇਹ ਗੈਸਾਂ ਇਕ-ਦੂਜੇ ਨਾਲ ਕਿਸੇ ਤਰ੍ਹਾਂ ਦੀ ਰਸਾਇਣਕ ਕ੍ਰਿਆ ਨਹੀਂ ਕਰਦੀਆਂ। ਵਾਯੂਮੰਡਲ ਵਿਚ 78% ਨਾਈਟਰੋਜਨ ਹੈ, 21% ਆਕਸੀਜਨ, 9% ਆਰਗਨ ਅਤੇ ਬਹੁਤ ਹੀ ਥੋੜੀ ਮਿਕਦਾਰ ਵਿਚ ਕਾਰਬਨਡਾਈਆਕਸਾਈਡ, ਹਾਈਡਰੋਜਨ ਅਤੇ ਨਿਉਨ, ਉਜੋਨ ਵਗੈਰਾ ਹਨ। ਸ਼ੁੱਕਰ ਅਤੇ ਮੰਗਲ ਗ੍ਰਹਿ ਦਾ ਵਾਯੂਮੰਡਲ ਕਾਰਬਨਡਾਈਆਕਸਾਈਡ ਦੀ ਬਹੁਤਾਤ ਵਾਲਾ ਹੈ ਅਤੇ ਵੱਡੇ ਗ੍ਰਹਿਆਂ ਉਪਰ ਹੀਲੀਅਮ, ਹਾਈਡਰੋਜਨ ਤੇ ਮੀਥੇਨ ਦੀ ਬਹੁਤਾਤ ਹੈ। ਚੰਦਰਮਾ ਅਤੇ ਬੁੱਧ ਉਪਰ ਵਾਯੂਮੰਡਲ ਹੈ ਹੀ ਨਹੀਂ। ਅਜਿਹਾ ਕਿਉਂ ਹੈ ? ਇਸਦਾ ਜਵਾਬ ਗ੍ਰਹਿਾਂ ਦੇ ਬਨਣ ਦੇ ਸ਼ੁਰੂਆਤੀ ਦੌਰ ਵਿਚੋਂ ਲੱਭਿਆ ਜਾ ਸਕਦਾ ਹੈ। ਇਹ ਗੈਸਾਂ ਧਰਤੀ ਉਪਰ ਹੋਣ ਵਾਲੇ ਰਸਾਇਣ ਪਰੀਵਰਤਨਾਂ ਦਾ ਨਤੀਜਾ ਹਨ। ਪਰ ਆਕਸੀਜਨ ਗੈਸ ਉਪਰ ਇਹ ਗੱਲ ਪੂਰੀ ਤਰ੍ਹਾਂ ਲਾਗੂ ਨਹੀ ਹੁੰਦੀ। ਆਕਸੀਜਨ ਧਰਤੀ ਉਪਰਲੀ ਬਨਸਪਤੀ ਕਰਕੇ ਹੋਂਦ ਵਿਚ ਹੈ। ਪੌਦੇ ਕਾਰਬਨਡਾਈਆਕਸਾਈਡ ਨੂੰ ਆਪਣੀ ਖੁਰਾਕ ਪੈਦਾ ਕਰਨ ਲਈ ਵਰਤਦੇ ਹਨ ਅਤੇ ਨਤੀਜੇ ਵਜੋਂ ਆਕਸੀਜਨ ਵਾਯੂਮੰਡਲ ਵਿਚ ਛੱਡਦੇ ਹਨ। ਆਕਸੀਜਨ ਪੈਦਾ ਹੋਸਣ ਦਾ ਦੂਜਾ ਕਾਰਨ ਵਾਯੂਮੰਡਲ ਦੀਆ ਉਪਰਲੀਆ ਪਰਤਾਂ ਵਿਚ ਪਾਣੀ ਦੇ ਮਾਲੀਕਿਊਲਜ਼ ਦਾ ਟੁੱਟਣਾ ਹੈ। ਪਾਣੀ ਹਾਈਡਰੋਜਨ ਅਤੇ ਆਕਸੀਜਨ ਦਾ ਯੌਗਿਕ ਹੈ।



ਹੋਣ ਕਰਕੇ ਬਾਹਰੀ ਸਪੇਸ ਵਿਚ ਚਲੀ ਜਾਂਦੀ ਹੈ ਅਤੇ ਆਕਸੀਜਨ ਧਰਤੀ ਦੇ ਵਾਯੂਮੰਡਲ ਵਿਚ ਸ਼ਾਮਲ ਹੋ ਜਾਂਦੀ ਹੈ।

ਵਾਯੂਮੰਡਲ ਕਿੱਥੋਂ ਤੱਕ ਫੈਲਿਆ ਹੋਇਆ ਹੈ: ਵਾਯੂਮੰਡਲ ਦੀ ਉਚਾਈ ਦਾ ਅੰਦਾਜ਼ਾ ਕਰਨ ਤੋਂ ਪਹਿਲਾਂ ਇਹ ਗੱਲ ਸਮਝ ਲੈਣੀ ਚਾਹੀਦੀ ਹੈ ਕਿ ਵਾਯੂਮੰਡਲ ਮਿਸ਼ਰਣ ਦੇ ਤੌਰ 'ਤੇ ਇਕਸਾਰ ਨਹੀਂ ਹੈ। ਸਾਰੀਆਂ ਗੈਸਾਂ ਆਪਣੀ ਘਣਤਾ ਦੇ ਹਿਸਾਬ ਵੱਖ-ਵੱਖ ਤਹਿਆਂ ਵਿਚ ਮਿਲਦੀਆਂ ਹਨ। ਸਿਰਫ 90 ਕਿਲੋਮੀਟਰ ਦੀ ਉਚਾਈ ਤੱਕ ਗੈਸਾਂ ਚੰਗੀ ਤਰ੍ਹਾਂ ਮਿਲੀਆਂ ਹੁੰਦੀਆਂ ਹਨ। ਇਸ ਹਿੱਸੇ ਨੂੰ ਹੋਮੋਸਫ਼ੀਅਰ(ਇਕਸਾਰ ਮੰਡਲ) ਕਿਹਾ ਜਾਂਦਾ ਹੈ। ਇਸ ਤੋਂ ਉਪਰ ਹੀਟਰੋਸਫ਼ੀਅਰ ਹੈ ਜਿਹੜਾ ਵੱਖ-ਵੱਖ ਪਰਤਾਂ ਦਾ ਬਣਿਆ ਹੋਇਆ ਹੈ। ਇਸ ਹਿੱਸੇ ਵਿਚ ਹੀਲੀਅਮ, ਹਾਈਡਰੋਜਨ ਦੀ ਤਾਦਾਦ ਉਚਾਈ ਨਾਲ ਵਧਦੀ ਜਾਂਦੀ ਹੈ। 700 ਕਿ.ਮੀ. ਤੋਂ ਉਪਰ ਸਿਰਫ ਇਹ ਗੈਸਾਂ ਹੀ ਰਹਿ ਜਾਂਦੀਆਂ ਹਨ ਅਤੇ ਰਸਾਇਣਕ ਪ੍ਰੀਵਰਤਨਾਂ ਦੇ ਨਤੀਜੇ ਵਜੋਂ ਬਾਹਰੀ ਸਪੇਸ ਵਿਚ ਬਿਖਰ ਰਹੀਆਂ ਹਨ। ਇੰਨੀ ਉਚਾਈ ਦੇ ਬਾਵਜੂਦ ਵੀ ਵਾਯੂਮੰਡਲ ਦਾ ਭਾਰ ਧਰਤੀ ਦੇ ਕੱਝ ਭਾਰ ਦਾ ਦਸ ਲੱਖਵਾਂ ਹਿੱਸਾ ਹੀ ਹੈ।

ਵਾਯੂਮੰਡਲ ਕਿਵੇਂ ਗਰਮ ਹੁੰਦਾ ਹੈ : ਸੂਰਜ ਸ਼ਕਤੀ ਦਾ ਸੋਮਾ ਹੈ। ਧਰਤੀ ਤੇ ਹੋਰ ਗ੍ਰਹਿ ਸੂਰਜ ਦੀ ਸ਼ਕਤੀ ਤੇ ਨਿਰਭਰ ਹਨ। ਹੈਰਾਨੀ ਦੀ ਗੱਲ ਹੈ ਕਿ ਧਰਤੀ ਨੂੰ ਸੂਰਜੀ ਗਰਮੀ ਦਾ ਸਿਰਫ ਦੋ ਅਰਬਵਾਂ ਹਿੱਸਾ ਹੀ ਮਿਲਦਾ ਹੈ। ਇੰਨੀ ਥੋੜੀ ਤਾਦਾਦ ਵੀ ਧਰਦੀ ਉਪਰ ਸਾਰੀ ਜ਼ਿੰਦਗੀ ਨੂੰ ਕਾਇਮ ਰੱਖਣ ਲਈ ਕਾਫੀ ਹੈ। ਬਲਕਿ ਜ਼ਿੰਦਗੀ ਲਈ ਅਨੁਕੂਲ ਗਰਮੀ ਹੀ ਧਰਤੀ ਨੂੰ ਨਸੀਬ ਹੋ ਰਹੀ ਹੈ। ਬੁੱਧ ਬਹੁਤ ਗਰਮ ਹੈ ਅਤੇ ਧਰਤੀ ਤੋਂ ਬਾਹਰਲੇ ਗ੍ਰਹਿ ਜਿਵੇਂ ਬ੍ਰਹਿਸਪਤੀ ਜਾਂ ਯਮ ਵਗੈਰਾ ਠੰਡੇ ਯੱਖ਼ ਹਨ। ਵਾਯੂਮੰਡਲ ਵਿਚ ਗਰਮੀ ਦੀ ਵੰਡੀ ਵੀ ਬਹੁਤ ਦਿਲਚਸਪ ਹੈ। ਵਾਯੂਮੰਡਲ ਸੂਰਜ ਤੋਂ ਆਉਣ ਵਾਲੀ ਗਰਮੀ ਨਾਲ ਹੇਠੋਂ ਗਰਮ ਹੁੰਦਾ ਹੈ। ਧਰਤੀ ਦੇ ਨਾਲ ਲਗਦੀ ਤਹਿ ਪਹਿਲਾਂ ਗਰਮ ਹੁੰਦੀ ਹੈ ਫਿਰ ਉਸਤੋਂ ਉਪਰ ਵਾਲੀਆਂ ਤਹਿਆਂ ਗਰਮ ਹੁੰਦੀਆਂ ਹਨ। ਵਾਯੂਮੰਡਲ ਨੂੰ ਗਰਮ ਕਰਨ ਦਾ ਸੋਮਾ ਧਰਤੀ ਹੈ। ਸੂਰਜੀ ਗਰਮੀ ਜਦੋਂ ਧਰਤੀ ਤੋਂ ਵਾਪਸ ਪਰਤਦੀ ਹੈ ਤਾਂ ਵਾਯੂਮੰਡਲ ਗਰਮ ਹੁੰਦਾ ਹੈ। ਇਸੇ ਲਈ ਜਿਵੇਂ ਜਿਵੇਂ ਅਸੀਂ ਉਪਰ ਨੂੰ ਜਾਈਏ ਤਾਂ ਤਾਪਮਾਨ ਘਟਦਾ ਜਾਂਦਾ ਹੈ। ਵਾਯੂਮੰਡਲ ਵਿਚਲੀ ਗਰਮੀ ਦੀ ਵੰਡ ਨੂੰ ਦੋ ਹਿੱਸਿਆਂ ਵਿਚ ਵੰਡ ਕੇ ਸਮਝਿਆ ਜਾ ਸਕਦਾ ਹੈ। ਇਕ ਤਾਂ ਇਹ ਕਿ ਵਾਯੂਮੰਡਲ ਵਿਚ ਗਰਮੀ ਉਪਰ ਨੂੰ ਜਾਣ ਨਾਲ ਘਟਦੀ ਜਾਂਦੀ ਹੈ। ਪਰ ਇਹ ਕੁਝ ਉਚਾਈ ਤੱਕ ਹੀ ਵਾਪਰਦਾ ਹੈ। ਭੂ-ਮੱਧ ਰੇਖਾ ਉਪਰ ਤਕਰੀਬਨ 15 ਕਿ.ਮੀ ਤੇ ਧਰੁਵਾਂ 'ਤੇ 10 ਕਿ.ਮੀ. ਦੀ ਉਚਾਈ ਤੱਕ ਤਾਪਮਾਨ ਘਟਦਾ ਜਾਂਦਾ ਹੈ। ਇਸ ਉਚਾਈ ਤੋਂ ਬਾਅਦ ਤਾਪਮਾਨ ਸਥਿਰ ਹੋ ਜਾਂਦਾ ਹੈ। 50 ਕਿ.ਮੀ. ਤੇ ਤਾਪਮਾਨ ਫਿਰ ਘਟਣਾ ਸ਼ੁਰੂ ਹੋ ਜਾਂਦਾ ਹੈ ਅਤੇ 100 ਕਿ.ਮੀ. ਤੱਕ ਘਟਦਾ ਜਾਂਦਾ ਹੈ। ਇਸ ਤੋਂ ਬਾਅਦ ਤਾਪਮਾਨ ਇਸ ਕਦਰ ਵਧਣ ਲਗਦਾ ਹੈ ਕਿ 400 ਕਿ.ਮੀ. 'ਤੇ ਪਹੁੰਚ ਕੇ 1000°C ਤੋਂ 2000°C ਤੱਕ ਤਾਪਮਾਨ ਵਧ ਜਾਂਦਾ ਹੈ। ਦੇਖਣ ਵਾਲੀ ਗੱਲ ਹੈ ਬਨਾਉਟੀ ਉਪਗ੍ਰਹਿ ਇਸੇ ਉਚਾਈ 'ਤੇ ਉਡਦੇ ਹਨ ਅਤੇ ਪੁਲਾੜ ਯਾਤਰੀ ਸਪੇਸ ਸ਼ਟਲ ਵਿਚੋਂ ਬਾਹਰ ਵੀ ਆ ਜਾਂਦੇ ਹਨ ਪਰ ਉਹ ਝੁਲਸਦੇ ਨਹੀਂ। ਇਹ ਇਸ ਕਰਕੇ ਹੁੰਦਾ ਹੈ ਕਿ ਅਸਲ ਵਿਚ ਇਸ ਨੂੰ ਗਰਮੀ ਨਾ ਕਹਿਕੇ ਅਸੀਂ ਊਰਜਾ ਕਹਿ ਸਕਦੇ ਹਾਂ। ਕਿਉਂਕਿ ਇਸ ਉਚਾਈ 'ਤੇ ਹਵਾ ਇੰਨੀ ਵਿਰਲੀ ਹੁੰਦੀ ਹੈ ਕਿ ਹਵਾ ਦੇ ਮਾਲੀਕਿਊਲ ਇਕ ਦੂਜੇ ਨਾਲ ਟਕਰਾ ਹੀ ਨਹੀਂ ਸਕਦੇ। ਇਸੇ ਵਜ੍ਹਾ ਕਰਕੇ ਇਹ ਤਾਪਮਾਨ ਸੰਵੇਦਨਾ ਦਾ ਹਿੱਸਾ ਨਹੀਂ ਬਣਦਾ। ਵਾਯੂਮੰਡਲ ਵਿਚ ਤਾਪਮਾਨ ਦੀ ਵੰਡ ਇਸ ਤਰ੍ਹਾਂ ਹੁੰਦੀ ਹੈ ਕਿ ਜਿੰਨੀ ਗਰਮੀ ਸੂਰਜ ਤੋਂ ਆਉਂਦੀ ਹੈ ਉਨੀ ਹੀ ਵਾਯੂਮੰਡਲ ਨੂੰ ਗਰਮ ਕਰਕੇ ਜਾਂ ਬਿਨਾ ਗਰਮ ਕੀਤੇ ਵਾਪਸ ਪਰਤ ਜਾਂਦੀ ਹੈ। ਪਰਤਣ ਵਾਲੀ ਗਰਮੀ ਬੱਦਲਾਂ ਤੋਂ, ਧੂੜ ਦੇ ਕਣਾਂ ਤੋਂ, ਜਲਵਾਸ਼ਪਾਂ ਅਤੇ ਉਜੋਨ ਦੀ ਪਰਤ ਤੋਂ ਵਾਪਸ ਹੋ ਜਾਂਦੀ ਹੈ। ਜਿਹੜੀ ਗਰਮੀ ਧਰਤੀ ਨੂੰ ਟਕਰਾ ਕੇ ਵਾਪਸ ਜਾਂਦੀ ਹੈ ਉਹ ਵਾਯੂਮੰਡਲ ਨੂੰ ਗਰਮ ਕਰਦੀ ਹੈ ਪਰ ਵਾਯੂਮੰਡਲ ਦਾ ਤਾਪਮਾਨ ਲਗਾਤਾਰ ਨਹੀਂ ਵਧਦਾ ਕਿਉਂਕਿ ਵਾਯੂਮੰਡਲ ਵਾਪਸ ਜਾਣ ਵਾਲੀ ਗਰਮੀ ਨੂੰ ਨਹੀਂ ਰੋਕਦਾ। ਅੱਜ ਕੱਲ ਅਸੀਂ ਪੜ੍ਹਦੇ ਹਾਂ ਕਿ ਧਰਦੀ ਦਾ ਤਾਪਮਾਨ ਵਧ ਰਿਹਾ ਹੈ। ਇਹ ਇਸ ਕਰਕੇ ਹੈ ਵਾਯੂਮੰਡਲ ਵਿਚ ਕਾਰਬਨਡਾਈਆਕਸਾਈਡ ਦੀ ਮਾਤਰਾ ਵਧ ਰਹੀ ਹੈ ਜਿਹੜੀ ਕਿ ਵਾਪਸ ਜਾਣ ਵਾਲੀ ਗਰਮੀ ਨੂੰ ਰੋਕਦੀ ਹੈ। ਇਸ ਨੂੰ ਗਰੀਨ-ਹਾਊਸ ਅਸਰ ਕਹਿੰਦੇ ਹਨ, ਜਿਵੇਂ ਧੁੱਪੇ ਖੜੀ ਕਾਰ ਅੰਦਰੋਂ ਗਰਮ ਹੋ ਜਾਂਦੀ ਹੈ ਕਿਉਂਕਿ ਸ਼ੀਸ਼ੇ ਗਰਮੀ ਨੂੰ ਅੰਦਰ ਤਾਂ ਜਾਣ ਦਿੰਦੇ ਹਨ ਪਰ ਬਾਹਰ ਨਹੀਂ ਆਉਣ ਦਿੰਦੇ। ਜਾਂ ਜਿਵੇਂ ਅੱਜ ਕੱਲ ਸਬਜ਼ੀਆਂ ਦੀ ਕਾਸ਼ਤ ਕਰਨ ਵਾਲੇ ਪਲਾਸਟਿਕ ਦੀ ਝੋਂਪੜੀ ਬਣਾ ਲੈਂਦੇ ਹਨ ਜਿਹੜੀ ਗਰੀਨ ਹਾਊਸ ਦਾ ਕੰਮ ਕਰਦੀ ਹੈ ਅਤੇ ਸਰਦੀਆਂ ਦੀ ਰੁੱਤ ਵਿਚ ਸਬਜ਼ੀਆਂ ਨੂੰ ਗਰਮੀ ਮਿਲਦੀ ਰਹਿੰਦੀ ਹੈ।

ਵਾਯੂਮੰਡਲ ਵਿਚ ਮੌਜੂਦ ਪਾਣੀ ਦੇ ਵਾਸ਼ਪ ਸਭ ਤੋਂ ਦਿਲਚਸਪ ਚੀਜ਼ ਹਨ। ਵਾਯੂਮੰਡਲ ਵਿਚ ਦਿਸਣ ਵਾਲੀਆਂ ਤਬਦੀਲੀਆਂ ਬੱਦਲ, ਮੀਂਹ, ਗੜੇ, ਧੁੰਦ, ਬਰਫ, ਬੂੰਦਾ-ਬਾਂਦੀ, ਸਤਰੰਗੀ ਪੀਂਘ, ਸਭ ਜਲਵਾਸ਼ਪਾਂ ਕਰਕੇ ਹੀ ਹਨ। ਜਲਵਾਸ਼ਪ ਦੀ ਤਾਦਾਦ ਵਾਯੂਮੰਡਲ ਵਿਚ ਨਿਸ਼ਚਿਤ ਨਹੀਂ ਹੈ। ਪਰੰਤੂ ਫਿਰ ਵੀ ਵਾਯੂਮੰਡਲ ਦਾ 4% ਹਿੱਸਾ

ਜਲਵਾਸ਼ਪ ਹੁੰਦੇ ਹਨ ।

ਤਾਪਮਾਨ ਦੀ ਵੰਡ ਜਿਵੇਂ ਉਚਾਈ ਨਾਲ ਬਦਲਦੀ ਹੈ ਉਵੇਂ ਧਰਤੀ ਦੀ ਸਤਹਿ ਉਪਰ ਵੀ ਤਾਪਮਾਨ ਦੀ ਵੰਡ ਵਿਚ ਬਹੁਤ ਫਰਕ ਹੁੰਦਾ ਹੈ । ਭੂ-ਮੱਧ ਰੇਖਾ ਉਪਰ ਸੂਰਜ ਦੀਆਂ ਕਿਰਨਾਂ ਸਿੱਧੀਆਂ ਪੈਣ ਕਰਕੇ ਜ਼ਿਆਦਾ ਗਰਮੀ ਪੈਂਦੀ ਹੈ ਅਤੇ ਧਰਵਾਂ ਉਪਰ ਛੇ ਮਹੀਨੇ ਦਿਨ ਤੇ ਛੇ ਮਹੀਨੇ ਰਾਤ ਰਹਿਣ ਕਰਕੇ ਜਾਂ ਇਹ ਕਹਿ ਲਵੋ ਕਿ ਸੂਰਜੀ ਕਿਰਨਾਂ ਬਹੁਤ ਤਿਰਛੀਆਂ ਹੋਣ ਕਰਕੇ ਬਹੁਤ ਘੱਟ ਗਰਮੀ ਪੈਂਦੀ ਹੈ । ਇਸੇ ਤਰ੍ਹਾਂ ਸਮੁੰਦਰ ਅਤੇ ਖੁਸ਼ਕ ਜ਼ਮੀਨ ਵੀ ਸੂਰਜੀ ਗਰਮੀ ਦੀ ਵੱਖ ਵੱਖ ਮਿਕਦਾਰ ਜਜ਼ਬ ਕਰਦੇ ਹਨ । ਪਹਾੜ, ਬਰਫ਼ਾਨੀ ਇਲਾਕੇ, ਬਨਸਪਤੀ, ਸਭ ਦੀ ਗਰਮੀ ਜਜ਼ਬ ਕਰਨ ਦੀ ਸਮਰੱਥਾ ਅਲੱਗ ਅਲੱਗ ਹੁੰਦੀ ਹੈ । ਇੰਨ੍ਹਾਂ ਸਾਰੇ ਫਰਕਾਂ ਦੇ ਕਰਕੇ ਧਰਤੀ ਦੀ ਸਤਹਿ ਉਪਰ ਕਈ ਤਰ੍ਹਾਂ ਦੇ ਤਾਪਮਾਨ ਖੰਡ ਬਣ ਜਾਂਦੇ ਹਨ । ਇੰਨ੍ਹਾਂ ਅਲੱਗ ਅਲੱਗ ਤਾਪਮਾਨ ਖੰਡਾਂ ਕਰਕੇ ਵੱਖਰੇ ਵੱਖਰੇ ਹਵਾ ਦੇ ਦਬਾਅ ਦੇ ਇਲਾਕੇ ਹੋਂਦ ਵਿਚ ਆਉਂਦੇ ਹਨ । ਅਸੀਂ ਸਾਰੇ ਜਾਣਦੇ ਹਾਂ ਕਿ ਹਵਾ ਵੱਧ ਦਬਾਅ ਤੋਂ ਘੱਟ ਦਬਾਅ ਵੱਲ ਵਗਦੀ ਹੈ । ਇਸ ਲਈ ਇੰਨ੍ਹਾਂ ਤਾਪਮਾਨੀ ਫਰਕ ਵਾਲੇ ਇਲਾਕਿਆਂ ਕਰਕੇ ਦਬਾਅ ਦੇ ਫ਼ਰਕ ਵਾਲੇ ਇਲਾਕੇ ਪੈਦਾ ਹੁੰਦੇ ਹਨ ਅਤੇ ਨਤੀਜੇ ਵਜੋਂ ਹਵਾਵਾਂ ਚੱਲਣ ਲਗਦੀਆਂ ਹਨ । (ਧਰਤੀ ਉਪਰ ਹਵਾਵਾਂ ਦੀ ਪ੍ਰਕਿਰਿਆ ਇਕ ਵੱਖਰੇ ਲੇਖ ਦਾ ਵਿਸ਼ਾ ਹੈ) ਅਤੇ ਹਵਾਵਾਂ ਦੇ ਸਮੁੰਦਰਾਂ ਜਾਂ ਖੁਸ਼ਕ ਇਲਾਕਿਆਂ ਦੇ ਉਪਰੋਂ ਲੰਘਣ ਦੇ ਨਤੀਜੇ ਵਜੋਂ ਮੌਸਮ ਹੋਂਦ ਵਿਚ ਆਉਂਦੇ ਹਨ । ਸਮੁੰਦਰਾਂ ਉਪਰੋਂ ਆਉਣ ਵਾਲੀਆਂ ਹਵਾਵਾਂ ਬਾਰਿਸ਼ ਅਤੇ ਖੁਸ਼ਕੀ ਉਪਰੋਂ ਲੰਘਣ ਵਾਲੀਆਂ ਹਵਾਵਾਂ ਖੁਸ਼ਕ ਮੌਸਮ ਦੀਆਂ ਸੂਚਕ ਹਨ ।

ਪੂਰੇ ਗਲੋਬ ਉਪਰ ਹਵਾਵਾਂ ਦਾ ਪ੍ਰਵਾਹ ਬੜੇ ਯੰਤਰਬੱਧ ਤਰੀਕੇ ਨਾਲ ਹੁੰਦਾ ਹੈ । ਵਾਯੂਮੰਡਲ ਇੰਨਾ ਵਿਸ਼ਾਲ ਹੈ ਕਿ ਇਸ ਵਿਚ ਬਹੁਤ ਕੁੱਝ ਸਮਾ ਸਕਦਾ ਹੈ ਅਤੇ ਨਾਲ ਦੀ ਨਾਲ ਇਸਦਾ ਸੰਤੁਲਨ ਜ਼ਿੰਦਗੀ ਵਾਸਤੇ ਇੰਨਾ ਬਾਰੀਕਬੀਨੀ ਵਾਲਾ ਹੈ ਕਿ ਇਸ ਵਿਚ ਥੋੜੀ ਤਬਦੀਲੀ ਵੀ ਜ਼ਿੰਦਗੀ ਉਪਰ ਗਹਿਰਾ ਅਸਰ ਪਾ ਸਕਦੀ ਹੈ । ਮਿਸਾਲ ਦੇ ਤੌਰ 'ਤੇ ਕਾਰਬਨਡਾਈਆਕਸਾਈਡ ਦੇ ਵਧਣ ਨਾਲ ਧਰਤੀ ਦੀ ਗਰਮੀ ਵਧ ਰਹੀ ਹੈ ਅਤੇ ਇਸਦੇ ਨਤੀਜੇ ਵਜੋਂ ਹੋਣ ਵਾਲੀਆਂ ਮੌਸਮੀ ਤਬਦੀਲੀਆਂ ਧਰਤੀ ਵਾਸਤੇ ਤਾਂ ਭਾਵੇਂ ਕੋਈ ਮਾਅਨੇ ਨਾ ਰਖਦੀਆਂ ਹੋਣ ਪਰ ਜ਼ਿੰਦਗੀ ਦੇ ਵਿਕਾਸ ਦੇ ਸਿਲਸਿਲੇ ਨੂੰ ਤਹਿਸ-ਨਹਿਸ ਕਰ ਸਕਦੀਆਂ ਹਨ । ਜਿਵੇਂ ਗਰਮੀ ਵਧਣ ਨਾਲ ਬਰਫਾਂ ਦਾ ਪਿਘਲਣਾ, ਸਮੁੰਦਰਾਂ ਦੀ ਸਤਹਿ ਦਾ ਪੱਧਰ ਉਪਰ ਹੋਣਾ ਬਹੁਤ ਸਾਰੇ ਸਮੁੰਦਰੀ ਕਿਨਾਰੇ ਦੇ ਸ਼ਹਿਰਾਂ ਲਈ ਘਾਤਕ ਸਾਬਤ ਹੋ ਸਕਦਾ ਹੈ । ...ਗੌਰਮਿੰਟ ਰਾਜਿੰਦਰਾ ਕਾਲਜ,ਬਠਿੰਡਾ।

ਮਿੰਨੀ ਕਹਾਣੀ

## ਸ਼ਕਤੀ

...ਭੋਲਾ ਸਿੰਘ ਸੰਘੇੜਾ

ਪਿੰਡ ਵਿਚ ਇਕ ਨਵੀਂ ਸਮੱਸਿਆ ਖੜੀ ਹੋ ਗਈ ਸੀ । ਹਰ ਥਾਂ ਇਸ ਸਹਿਮ ਦਾ ਜ਼ਿਕਰ ਸੀ ।

ਕਦੀ ਕਿਸੇ ਘਰ ਤੇ ਕਦੀ ਕਿਸੇ ਘਰ ਰੋੜੇ, ਕੰਕਰ, ਡਿੱਗਣ ਲੱਗ ਜਾਂਦੇ ਸਨ । ਲੋਕ ਜਾਗ-ਜਾਗ ਰਾਤਾਂ ਕੱਟ ਰਹੇ ਸਨ । 'ਸਿਆਣੇ' ਆਦਮੀਆਂ ਸੋਚ-ਵਿਚਾਰ ਕਰਕੇ ਪਿੰਡ ਤੋਂ ਬਾਹਰ ਰਹਿੰਦੇ ਸਾਧ ਤੋਂ ਪੁੱਛਣਾ ਪੁਆਈ ਤੇ ਬੇਨਤੀ ਕੀਤੀ ਕਿ ਮਹਾਤਮਾ ਜੀ ਸਾਡੀ ਜਾਨ ਸੌਖੀ ਕਰੋ ।

ਮਹਾਤਮਾ ਨੇ ਆ ਕੇ ਪਿੰਡ ਵਿਚ ਧੂਣੀ ਲਾਈ ਤੇ ਰੋੜੇ ਆਦਿ ਡਿੱਗਣੋਂ ਹਟਾਉਣ ਦਾ ਪ੍ਰਵਚਨ ਦਿੱਤਾ ।

ਪਰ ਖੜਕ ਸਿੰਘ ਜਿਸ ਦੇ ਘਰ ਰੋੜੇ ਡਿੱਗ ਰਹੇ ਸਨ, ਉਹ ਇਸ ਤੋਂ ਉਲਟ ਸੀ ।

ਭਰੇ ਇਕੱਠ 'ਚ ਉਹ ਆ ਸਾਧੂ ਨੂੰ ਮੁਖ਼ਾਤਬ ਹੋਇਆ,

"ਕੀ ਮਹਾਤਮਾ ਜੀ ਰੋੜੇ ਡਿੱਗਣੋਂ ਸੱਚੀਂ ਹਟ ਜਾਣਗੇ ? "

"ਹਾਂ ! ਅਸੀਂ ਇੱਥੇ ਕਾਹਦੇ ਲਈ ਹਾਂ । ਜੇ ਤੁਹਾਡਾ ਇਹ ਦੁੱਖ ਨਾ ਦੂਰ ਕੀਤਾ," ਮਹਾਤਮਾ ਜੀ ਦੂਰ-ਅੰਦੇਸ਼ੀ 'ਚ ਬੋਲੇ

"ਤੁਸੀਂ ਕਿਵੇਂ ਹਟਾਓਗੇ?"

"ਮੈਂ ਆਪਣੀ ਤਪੱਸਵੀ ਕਰਮ-ਸ਼ਕਤੀ ਦੇ ਨਾਲ ਕੁਝ ਵੀ ਕਰ ਸਕਦਾ ਹਾਂ"

"ਪਰ....ਜੀ ! ਮੇਰੇ ਘਰ ਜੋ ਰੋੜੇ ਡਿੱਗ ਰਹੇ ਹਨ ਕ੍ਰਿਪਾ ਕਰਕੇ ਉਹ ਰੋੜੇ ਧਰਬਤੀ ਤੇ ਡਿੱਗਣ ਤੋਂ ਨਾ ਹਟਾਇਓ"

"ਕਿਉਂ ?" ਸਾਧੂ ਹੈਰਾਨ ਹੋਇਆ ।

"ਮਹਾਤਮਾ ਜੀ ਆਪਣੀ ਸ਼ਕਤੀ ਨਾਲ ਅਜਿਹਾ ਕਰਮ ਕਰੋ ਕਿ ਉਹ ਰੋੜੇ ਧਰਤੀ ਤੇ ਡਿੱਗਣ ਤੋਂ ਪਹਿਲਾਂ ਹੀ ਸੋਨੇ ਦੇ ਬਣ ਜਾਣ"

'ਮਹਾਤਮਾ ਜੀ' ਖੜਕ ਸਿੰਘ ਵੱਲ ਬਿਟਰ-ਬਿਟਰ ਤੱਕ ਰਹੇ ਸਨ । ●

ਮਿੰਨੀ ਕਹਾਣੀ

## ਮਹਿੰਗਾਈ

ਸ਼ਿਵਰਾਜ ਘੋਲੀਆ

" ਲੈ ਇਕ ਟਿਕਟ ਦੇ ਦੇ ਵੀਰਾ ਕਬੰਰਾਂ ਵਾਲੇ ਸੰਤਾਂ ਦੀ" ਏਨਾ ਕਹਿ ਕੇ ਗੁਰਨਾਮੋ ਨੇ ਪੰਜ ਰੁਪਏ ਦਾ ਨੋਟ ਕੰਡਕਟਰ ਵੱਲ ਕੀਤਾ । ਨਾਲ ਹੀ ਖੜੀ ਇਕ ਹੋਰ ਔਰਤ ਨੇ ਕਿਹਾ,"ਭੈਣੇ ਮੈਂ ਵੀ ਉਥੇ ਹੀ ਜਾਣਾ ਏ । ਹਾਂ, ਮੇਰਾ ਸਹੁਰਾ ਬਹੁਤ ਤੰਗ ਕਰਦੈ, ਕਹਿੰਦਾ ਏ ਮੈਨੂੰ ਚੱਜ ਦੀ ਰੋਟੀ ਨਹੀਂ ਦਿੰਦੇ । ਭੈਣੇ, ਤੂੰ ਹੀ ਦੱਸ, ਮਹਿੰਗਾਈ ਦਾ ਜਮਾਨਾ ਏ ਉਹਨੂੰ ਫਲ-ਫਰੂਟ ਕਿਹੜਾ ਲਿਆ ਕੇ ਦੇਵੇ" ਏਨੇ ਨੂੰ ਸੀਟ ਵਿਹਲੀ ਹੋਈ ਤਾਂ ਉਹ ਨਾਲ ਦੀ ਔਰਤ ਬੈਠ ਗਈ । "ਭੈਣੇ ਜੇ ਹੱਥ ਸੁੱਚੇ ਆ, ਤਾਂ ਇਹ ਪ੍ਰਸ਼ਾਦ ਫੜ ਲੈ "ਚਾਰ ਸੰਤਰੇ ਅਤੇ ਅੱਧੀ ਦਰਜਨ ਕੇਲਿਆਂ ਵਾਲਾ ਲਫਾਫਾ ਅੱਗੇ ਵਧਾਉਂਦਿਆਂ ਗੁਰਨਾਮੋ ਨੇ ਆਖਿਆ ।●





ਮਾਨਸਿਕ ਰੋਗ ਅਤੇ ਸਾਡਾ ਸਮਾਜ :

# ਔਰਤਾਂ ਅਤੇ ਉਦਾਸੀ ਰੋਗ

ਡਾ.ਸ਼ਿਆਮ ਸੁੰਦਰ ਦੀਪਤੀ

ਉਂਜ ਤਾਂ ਆਪਾਂ ਉਨ੍ਹਾਂ ਪ੍ਰਸਥਿਤੀਆਂ ਬਾਰੇ ਗੱਲ ਕੀਤੀ ਹੈ ਜਿਸ ਵਿਚ ਉਦਾਸੀ ਰੋਗ ਪੈਦਾ ਹੁੰਦਾ ਹੈ, ਪਰ ਇਕ ਤੱਥ ਇਹ ਹੈ ਕਿ ਦੁਨੀਆਂ ਭਰ ਵਿਚ ਅਤੇ ਖਾਸ ਤੌਰ 'ਤੇ ਸਾਡੇ ਦੇਸ਼ ਵਿਚ, ਔਰਤਾਂ ਵਿਚ ਉਦਾਸੀ ਰੋਗ ਮਰਦਾਂ ਦੇ ਮੁਕਾਬਲੇ ਦੁੱਗਣਾ ਹੁੰਦਾ ਹੈ ।

ਕੋਈ ਵੀ ਮਾਨਸਿਕ ਰੋਗ ਇਕੋ ਦਿਨ ਵਿਚ ਹੀ ਸਾਹਮਣੇ ਨਹੀਂ ਆ ਜਾਂਦਾ । ਮਨੁੱਖ ਰੋਜ਼ਮਰ੍ਹਾ ਦੀ ਜ਼ਿੰਦਗੀ ਵਿਚ ਹਾਦਸਿਆਂ ਨਾਲ ਦੋ-ਚਾਰ ਹੁੰਦਾ ਹੈ ਤੇ ਤਣਾਉਪੂਰਨ ਸਥਿਤੀਆਂ ਵਿਚੋਂ ਲੰਘਦਾ ਹੋਇਆ, ਇਕ ਦਿਨ 'ਟੁੱਟ' ਜਾਂਦਾ ਹੈ । ਤਣਾਉ ਦੀ ਬਹੁਤਾਤ ਕਿਸੇ ਵੀ ਮਾਨਸਿਕ ਰੋਗ ਦੀ ਮੁਢਲਾ ਹਾਲਤ ਹੁੰਦੀ ਹੈ ।

ਤਣਾਉ, ਜ਼ਿੰਦਗੀ ਨੂੰ ਗਤੀਸ਼ੀਲ ਰੱਖਣ ਲਈ ਵੀ ਜ਼ਰੂਰੀ ਹੈ, ਪਰ ਤਣਾਉ ਦੀ ਡੂੰਘਾਈ ਅਤੇ ਲਗਾਤਾਰਤਾ (ਇਕ ਤੋਂ ਬਾਅਦ ਇਕ ਤਣਾਉਪੂਰਨ ਸਥਿਤੀ ਵਿਚੋਂ ਗੁਜ਼ਰਨਾ) ਨੇ ਸਥਿਤੀ ਨੂੰ ਪੇਸ਼ ਕਰਨਾ ਹੁੰਦਾ ਹੈ । ਇਸ ਦੇ ਨਾਲ ਹੀ ਇਹ ਗੱਲ ਵੀ ਅਹਿਮ ਹੈ ਕਿ ਕਿਸੇ ਵਿਅਕਤੀ ਕੋਲ ਤਣਾਉ ਨਾਲ ਨਜਿੱਠਣ ਦਾ ਢੰਗ-ਤਰੀਕਾ ਕੀ ਹੈ ਜਾਂ ਇਸ ਦਿਸ਼ਾ ਵਿਚ ਉਸਦੀ ਸਿਖਲਾਈ ਕਿਸ ਤਰ੍ਹਾਂ ਦੀ ਹੈ ? ਜ਼ਿੰਦਗੀ ਵਿਚ ਬਹੁਤ ਸਾਰੀਆਂ ਸਥਿਤੀਆਂ ਹਨ ਜੋ ਤਣਾਉ ਪੈਦਾ ਕਰਦੀਆਂ ਹਨ, ਜਿਵੇਂ ਜੀਵਨ-ਸਾਥੀ ਦੀ ਮੌਤ, ਬੱਚੇ ਦੀ ਬਿਮਾਰੀ, ਨੌਕਰੀ ਨਾ ਮਿਲਣੀ ਜਾਂ ਛੁੱਟ ਜਾਣੀ, ਜਾਇਦਾਦ ਦਾ ਝਗੜਾ, ਕੋਈ ਵੱਡੀ ਚੋਰੀ ਆਦਿ ਤੋਂ ਲੈ ਕੇ ਪਤੀ-ਪਤਨੀ ਵਿਚ ਅਣਬਣ ਜਾਂ ਦਫਤਰ ਵਿਚ ਬੌਸ ਨਾਲ ਨਾ ਬਨਣੀ ਵਗੈਰਾ । ਤਣਾਉ-ਰਹਿਤ ਜ਼ਿੰਦਗੀ ਬਾਰੇ ਤਾਂ ਕਿਆਸਿਆ ਨਹੀਂ ਜਾ ਸਕਦਾ ਪਰ ਨਜਿੱਠੇ-ਜਾਣ ਯੋਗ ਤਣਾਉ ਜਾਂ ਸਮਾਜਿਕ ਤੌਰ 'ਤੇ ਥੋਪੇ ਜਾਣ ਵਾਲੇ ਤਣਾਉ ਬਾਰੇ ਜ਼ਰੂਰ ਵਿਚਾਰ ਕਰਨੀ ਚਾਹੀਦੀ ਹੈ ।

ਆਮ ਤੌਰ 'ਤੇ ਪਰਚਾਰਿਆ ਜਾਂਦਾ ਹੈ ਕਿ ਔਰਤਾਂ ਨੂੰ ਆਦਮੀ ਦੇ ਮੁਕਾਬਲੇ ਘੱਟ ਤਣਾਉ ਹੁੰਦਾ ਹੈ । ਉਨ੍ਹਾਂ ਨੇ ਸਿਰਫ ਘਰ ਦੀ ਚਾਰਦੀਵਾਰੀ ਵਿਚ ਰਹਿਣਾ ਹੁੰਦਾ ਹੈ, ਉਨ੍ਹਾਂ ਨੂੰ ਬਾਹਰੀ ਜ਼ਿੰਦਗੀ ਨਾਲ ਵਾਸਤਾ ਨਹੀਂ ਹੁੰਦਾ । ਦੂਸਰੇ ਪਾਸੇ ਆਦਮੀ ਨੇ ਰੋਜ਼ੀ-ਰੋਟੀ ਕਮਾਉਣ ਲਈ ਬਾਹਰ ਜਾਣਾ, ਲੜਾਈ-ਝਗੜੇ, ਅਦਾਲਤਾਂ ਅਤੇ ਹੋਰ ਘਰੇਲੂ ਕੰਮਾਂ ਦਾ ਤਣਾਉ ਉਸਤੇ ਵੱਧ ਹੁੰਦਾ ਹੈ । ਇਹ ਗੱਲ ਵੀ ਕਹੀ ਜਾਂਦੀ ਹੈ ਕਿ ਔਰਤਾਂ ਰੋ ਕੇ ਆਪਣਾ ਮਨ ਹਲਕਾ ਕਰ ਲੈਂਦੀਆਂ ਹਨ ਭਾਵ ਤਣਾਉ-ਮੁਕਤ ਹੋ ਜਾਂਦੀਆਂ ਹਨ ਤੇ ਆਦਮੀ ਇਸ ਤਰ੍ਹਾਂ ਨਹੀਂ ਕਰ ਸਕਦਾ । ਪਰ ਜੇਕਰ ਧਿਆਨ ਨਾਲ ਸੋਚਿਆ-ਪਰਖਿਆ ਜਾਵੇ ਤਾਂ ਆਦਮੀ ਘੁੰਮਣ-ਫਿਰਨ ਕਰਕੇ, ਲੋਕਾਂ ਵਿਚ ਉਠਣ-ਬੈਠਣ-ਬੋਲਣ ਕਰਕੇ, ਸਿਗਰੇਟ-ਸ਼ਰਾਬ ਦਾ ਸੇਵਨ ਕਰਕੇ ਵੀ ਤਣਾਉ ਮੁਕਤ ਹੋ ਜਾਂਦਾ ਹੈ ਜਦੋਂ ਕਿ ਔਰਤ ਘਰ ਦੀ ਚਾਰਦੀਵਾਰੀ ਵਿਚ ਘੁਟ ਕੇ ਰਹਿ ਜਾਂਦੀ ਹੈ । ਔਰਤਾਂ ਦੀ ਰੋਣ ਦੀ ਸਥਿਤੀ ਨੂੰ ਤਣਾਉ-ਮੁਕਤੀ ਦਾ ਢੰਗ ਸਮਝਣਾ ਵੀ ਜ਼ਿਆਦਾ ਦਰੁਸਤ ਨਹੀਂ ਹੈ, ਰੋਣਾ ਤਾਂ ਉਦਾਸੀ ਰੋਗ ਦਾ ਇਕ ਲੱਛਣ ਹੈ, ਪ੍ਰਗਟਾਵਾ ਹੈ ਕਿ ਉਹ ਸਖਸ਼ ਕਿੰਨਾ ਉਦਾਸ ਤੇ ਨਿਰਾਸ਼ ਹੈ । ਇਸ ਗੱਲ ਦਾ ਅੰਦਾਜ਼ਾ ਇਸ ਸਥਿਤੀ ਤੋਂ ਲਗਾ ਸਕਦੇ ਹਾਂ ਕਿ ਔਰਤਾਂ ਵਿਚ ਉਦਾਸੀ ਰੋਗ ਵੱਧ ਹੁੰਦਾ ਹੈ ।

ਔਰਤਾਂ ਵਿਚ ਵੱਧ ਉਦਾਸੀ ਰੋਗ ਨੂੰ ਇਸ ਪਹਿਲੂ ਤੋਂ ਵੀ ਸਮਝਣਾ ਚਾਹੀਦਾ ਹੈ ਕਿ ਆਦਮੀਆਂ ਦੇ ਮਕਾਬਲੇ ਵਿਚ ਸਥਿਤੀਆਂ ਗੁਝੀਆਂ ਹੁੰਦੀਆਂ ਹਨ । ਪੁਰਸ਼ ਦੀਆਂ ਤਣਾਉ ਵਾਲੀਆਂ ਸਥਿਤੀਆਂ ਸਪਸ਼ਟ ਹੁੰਦੀਆਂ ਹਨ ਤੇ ਉਹ ਚਰਚਾ ਦੇ ਘੇਰੇ ਵਿਚ ਆਉਂਦੀਆਂ ਹਨ, ਉਨ੍ਹਾਂ 'ਤੇ ਬਹਿਸ ਹੋ ਸਕਦੀ ਹੈ ਅਤੇ ਉਨ੍ਹਾਂ ਦਾ ਦੇਰ-ਸਵੇਰ ਹੱਲ ਵੀ ਨਿਕਲ ਆਉਂਦਾ ਹੈ । ਔਰਤਾਂ ਵਿਚ ਅਚੇਤ ਮਨ ਵਿਚ ਸਮਾਈਆਂ ਘਟਨਾਵਾਂ, ਉਨ੍ਹਾਂ ਨੂੰ ਗੰਭੀਰ ਮਾਨਸਿਕ ਰੋਗ ਦੇ ਕਿਨਾਰੇ ਲਿਆ ਕੇ ਪੇਸ਼ ਕਰਦੀਆਂ ਹਨ ।

ਸਾਡੇ ਦੇਸ਼ ਵਿਚ ਜਾਂ ਕਹੀਏ ਕਿ ਪੁਰਸ਼ ਪ੍ਰਧਾਨ ਸਮਾਜ ਵਿਚ ਲੜਕੀਆਂ ਨੂੰ ਵੱਧ ਸਮੱਸਿਆਵਾਂ ਦਾ ਸਾਹਮਣਾ ਕਰਨਾ ਪੈਂਦਾ ਹੈ । ਸਕੂਲ, ਕਾਲਜ ਵਿਚ ਛੇੜ-ਛਾੜ, ਸ਼ਹਿਰਾਂ ਵਿਚ, ਬੱਸਾਂ ਵਿਚ ਤੰਗ ਕਰਨ ਦੀ ਗੱਲ ਤੋਂ ਲੈਕੇ ਬਲਾਤਕਾਰ ਤੱਕ, ਸਹੁਰੇ ਘਰ ਵਿਚ ਅਨੇਕਾਂ ਹੀ ਤਰ੍ਹਾਂ ਦੀਆਂ ਬੇਅਦਬੀਆਂ ਤੋਂ ਇਲਾਵਾ ਮਾਂ-ਪਿਉ ਕੋਲ ਵੀ ਵਿਤਕਰੇ ਭਰਿਆ ਮਾਹੌਲ ਮਿਲਣਾ ਆਦਿ, ਅਨੇਕਾਂ ਹੀ ਉਦਾਹਰਣਾਂ ਹਨ ਜਿੱਥੇ ਔਰਤ ਨਾਲ ਨਾਇਨਸਾਫੀ ਹੁੰਦੀ ਹੈ ਤੇ ਉਹ ਅਚੇਤ ਹੀ ਤਣਾਉਣ ਸਥਿਤੀ ਵਿਚ ਗੁਜਰਦੀ ਰਹਿੰਦੀ ਹੈ ।

ਸਮੱਸਿਆਵਾਂ ਨਾਲ ਨਜਿੱਠਣ ਲਈ ਜ਼ਰੂਰੀ ਹੈ ਕਿ ਸਮਾਜ ਵਿਚ ਦਾਖਲ ਹੋਇਆ ਜਾਵੇ ਅਤੇ ਸਮੱਸਿਆਵਾਂ ਨਾਲ ਦੋ-ਚਾਰ ਹੋਇਆ ਜਾਵੇ, ਉਨ੍ਹਾਂ ਨਾਲ ਢੰਗ-ਤਰੀਕੇ ਨਾਲ ਨਜਿੱਠਿਆ ਜਾਵੇ । ਦੂਸਰੇ ਪਾਸੇ ਸਾਡੇ ਸਮਾਜ ਦਾ ਢਾਂਚਾ ਅਜਿਹਾ ਹੈ ਕਿ ਲੜਕੀ ਨੂੰ ਘਰੋਂ ਬਾਹਰ ਹੀ ਨਹੀਂ ਨਿਕਲਣ ਦਿੱਤਾ ਜਾਂਦਾ । ਇਕਲਿਆਂ ਬਾਜ਼ਾਰ ਨਹੀਂ ਜਾਣਾ, ਰਾਤ ਨੂੰ ਹਨ੍ਹੇਰੇ ਵਿਚ ਬਾਹਰ ਨਹੀਂ ਨਿਕਲਣਾ, ਇਕ ਸ਼ਹਿਰ ਤੋਂ ਦੂਸਰੇ ਸ਼ਹਿਰ ਇਕੱਲੇ ਜਾਣਾ ਤਾਂ ਬਹੁਤ ਵੱਡੀ ਗੱਲ ਹੈ । ਇਹੀ ਕਾਰਨ ਹੈ ਕਿ ਲਾਇਕ ਅਤੇ ਮਿਹਨਤੀ ਹੋਣ ਦੇ ਬਾਵਜੂਦ, ਬਹੁਤੀਆਂ ਲੜਕੀਆਂ ਉਚੇਰੀ ਸਿਖਿਆ ਤੋਂ ਵਾਂਝੀਆਂ ਰਹਿ ਜਾਂਦੀਆਂ ਹਨ । ਇਹ ਇਕ ਅਚਨਚੇਤ ਹਾਦਸਾ ਹੀ

ਹੈ ਕਿ ਲੜਕੀ ਅੰਦਰੋ-ਅੰਦਰੀ ਇਸ ਗੱਲ 'ਤੇ ਰੰਜਸ਼ ਕਰਦੀ ਰਹਿੰਦੀ ਹੈ ਕਿ ਉਸ ਦਾ ਲੜਕੀ ਹੋਣਾ ਉਸਨੂੰ ਕਿੰਨਾ ਨੁਕਸਾਨ ਪਹੁੰਚਾ ਰਿਹਾ ਹੈ।

'ਘਰ ਦੀ 'ਚਾਰਦੀਵਾਰੀ' ਵਿਚ ਕਿੰਨੀਆਂ ਕੁ ਸਮਸਿਆਵਾਂ ਹੱਲ ਹੋ ਸਕਦੀਆਂ ਹਨ ? ਉਹ ਵੀ ਮਾਂ-ਪਿਉ ਦੇ ਹੁੰਦਿਆਂ। ਇਸ ਤੋਂ ਬਾਹਰ (ਔਰਤਾਂ ਲਈ ਸਭ ਤੋਂ ਵੱਡਾ ਬਾਹਰਲਾ ਮਾਹੌਲ-ਉਸਦਾ ਸਹੁਰਾ ਘਰ-ਪਰਿਵਾਰ)। ਵਿਆਹ ਮਗਰੋਂ ਸਥਿਤੀ ਇਕਦਮ ਇੰਨੀ ਬਦਲ ਜਾਂਦੀ ਹੈ ਕਿ ਲੜਕੀ ਨੇ ਉਸ ਬਾਰੇ ਕਦੇ ਸੋਚਿਆ ਹੀ ਨਹੀਂ ਹੁੰਦਾ। ਇਕਦਮ ਨਵਾਂ ਮਾਹੌਲ, ਨਵੀਆਂ ਸਮਸਿਆਵਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਉਸਨੂੰ ਸਮਝ ਹੀ ਨਹੀਂ ਆਉਂਦੀ ਕਿ ਉਹ ਕੀ ਕਰੇ ? ਤੇ ਇਹ ਤਣਾਉ ਵਾਲੀ ਸਥਿਤੀ ਹੌਲੀ ਹੌਲੀ ਰਿੜਦੀ ਰਹਿੰਦੀ ਹੈ। ਸਹੁਰੇ ਘਰ ਜਾਣ ਦੀ ਤਿਆਰੀ ਅਤੇ ਸਹੁਰੇ ਘਰ ਦਾ ਮਾਹੌਲ ਬਹੁਤੇ ਵਾਰੀ ਵੱਖਰੇ ਹੀ ਹੁੰਦੇ ਹਨ। ਲੜਕੀ ਇਸ ਤਣਾਉ ਨਾਲ ਪਰੰਪਰਾ ਮੁਤਾਬਕ ਨਜਿਠਦੀ ਹੈ ਜਾਂ ਕਹਿ ਲਈਏ ਕਿ ਸਮਝੌਤਾ ਕਰਦੀ ਹੈ ਜਾਂ ਕਹੀਏ ਕਿ ਸਾਡੀ ਪਰੰਪਰਾ ਵਿਚ ਇਸ ਬਿਨਾਂ ਕੋਈ ਚਾਰਾ ਹੀ ਨਹੀਂ ਹੁੰਦਾ। ਇਸ ਸਭ ਕਾਸੇ ਦੇ ਨਤੀਜੇ ਵਜੋਂ ਉਸ ਨੂੰ ਉਦਾਸੀ ਰੋਗ ਹਾਸਲ ਹੁੰਦਾ ਹੈ।

ਇਸਤੋਂ ਅੱਗੇ, ਔਰਤਾਂ ਨਾਲ ਇਕ ਵੱਖਰੀ ਸਥਿਤੀ ਹੈ। ਉਸਦੀ ਪਛਾਣ ਦਾ ਸੰਕਟ। ਹੋਸ਼ ਸੰਭਾਲਣ ਤੋਂ ਲੈ ਕੇ ਮਰਨ ਤਕ, ਉਸਨੂੰ ਪਤਾ ਨਹੀਂ ਚਲਦਾ ਕਿ ਉਸਦੀ ਪਛਾਣ ਕੀ ਹੈ ? ਉਹ ਹੈ ਕੀ ? ਸਮਾਜ ਵਿਚ ਉਸਦਾ ਆਪਣਾ ਨਿਵੇਕਲਾ ਥਾਂ ਕਿੱਥੇ ਹੈ ?

ਘਰ ਵਿਚ ਹਮੇਸ਼ਾ ਇਹੀ ਕਿਹਾ ਜਾਂਦਾ ਹੈ ਕਿ ਤੂੰ ਪਰਾਇਆ ਧਨ ਹੈਂ, ਤੂੰ ਆਪਣੇ ਘਰ ਚਲੇ ਜਾਣਾ ਹੈ, ਤੇਰਾ ਉਹੀ ਘਰ ਹੈ...। ਉਸ ਦੀ ਟਰੇਨਿੰਗ ਇਸੇ ਤਰ੍ਹਾਂ ਦੀ ਹੁੰਦੀ ਹੈ। ਜੇ ਕੋਈ ਪੜਣ ਦੀ, ਨੌਕਰੀ ਕਰਨ ਦੀ ਰੀਝ ਹੁੰਦੀ ਹੈ ਤਾਂ ਕਹਿ ਦਿੱਤਾ ਜਾਂਦਾ ਹੈ, ਤੂੰ ਇਹ ਆਪਦੇ ਘਰ ਜਾ ਕੇ ਕਰੀਂ। ਸਹੁਰੇ ਘਰ ਜਾਕੇ ਜਦੋਂ ਉਹ ਕੋਈ ਆਪਣੀ ਇੱਛਾ ਜਾਹਿਰ ਕਰਦੀ ਹੈ ਤਾਂ ਜਵਾਬ ਮਿਲਦਾ ਹੈ, ਤੂੰ ਇਹ ਚੱਜ ਉਥੇ ਕਰਨੇ ਸੀ, ਇਥੇ ਨੀਂ ਚੱਲਣੇ ਇਹ ਸਭ। ਉਸਨੂੰ ਸਮਝ ਨਹੀਂ ਆਉਂਦੀ ਕਿ ਕਿਹੜਾ ਹੈ ਉਦਾ ਘਰ।

ਇਸ ਤਰ੍ਹਾਂ ਬਚਪਨ ਵਿਚ, ਲੜਕੀ ਮਾਂ ਪਿਉ ਦੇ ਸਹਾਰੇ, ਛੋਟੇ ਭਰਾ ਤੋਂ ਵੀ ਦਬਕੇ ਸਹਿਣੇ ਤੇ ਡਰ ਕੇ ਰਹਿਣਾ। ਵਿਆਹ ਮਗਰੋਂ ਪਤੀ ਦੇ ਇਸ਼ਾਰੇ ਤੇ ਚੱਲਣਾ ਤੇ ਬੁਢਾਪੇ ਵਿਚ ਪੁੱਤਰਾਂ ਦੇ ਰਹਿਮੋ-ਕਰਮ ਤੇ ਜ਼ਿੰਦਗੀ ਬਿਤਾਉਣੀ ਹੀ ਔਰਤ ਦੀ ਜ਼ਿੰਦਗੀ ਦਾ ਹਿੱਸਾ ਹਨ। ਅਸੀਂ ਸਮਾਜ ਵਿਚ ਅਨੇਕਾਂ ਹੀ ਅਜਿਹੇ ਰਿਵਾਜਾਂ ਦੀ ਨਿਸ਼ਾਨਦੇਹੀ ਕਰ ਸਕਦੇ ਹਾਂ ਜਿੱਥੇ ਇਹ ਸਮਝ ਸਪਸ਼ਟ ਹੁੰਦੀ ਹੈ ਕਿ ਔਰਤ ਦਾ ਆਪਣਾ ਕੋਈ ਵੱਖਰਾ ਵਜੂਦ, ਵੱਖਰੀ ਪਛਾਣ ਨਹੀਂ। ਮਾਪਿਆਂ ਦੇ ਘਰ ਔਰਤ ਦੇ ਪ੍ਰਤੀ ਹਰ ਪੁਰਸ਼ ਨੂੰ ਇਹ ਫਿਕਰ ਰਹਿੰਦਾ ਹੈ ਕਿ ਅਸੀਂ ਇਸਨੂੰ 'ਸਹੀ ਸਲਾਮਤ' ਆਪਣੇ ਘਰ ਤੋਰਨਾ ਹੈ। ਹੁਣ 'ਸਹੀ ਸਲਾਮਤ' ਦੇ ਅਰਥ ਕੋਈ ਕੀ ਲੈਂਦਾ ਹੈ, ਇਹ ਸਮਾਜ ਨਿਰਧਾਰਤ ਕਰਦਾ ਹੈ ਤੇ ਉਹ ਵੀ ਸਿਰਫ ਔਰਤ ਦੀ ਸਹੀ ਸਲਾਮਤੀ ਦੇ ਮਾਪਦੰਡ। ਔਰਤ ਦੀ ਸਹੀ ਸਲਾਮਤੀ ਕੀ ਖਲਾਅ ਵਿਚ ਹੁੰਦੀ ਹੈ ? ਉਸਨੂੰ ਛੇੜਣ ਵਾਲਾ ਮਰਦ, ਉਸ ਨਾਲ ਬਦਕਾਰੀ ਕਰਨ ਵਾਲਾ ਮਰਦ, ਤੇ ਪਲੀਤ ਹੁੰਦੀ ਹੈ ਔਰਤ ਨਾ ਕਿ ਮਰਦ। ਸਗੋਂ ਮਰਦ ਦੀ ਜ਼ਿੰਦਗੀ ਵਿਚ ਉਹ ਸਟਾਰ ਲਗਦਾ ਹੈ।

ਮਾਨਸਿਕ ਵਿਕਾਸ ਦਾ ਇਕ ਹੋਰ ਅਹਿਮ ਪਹਿਲੂ ਹੈ - ਜੁੜਨਾ। ਰੋਜ਼ਮਰ੍ਹਾ ਦੀ ਜ਼ਿੰਦਗੀ ਵਿਚ ਜਦੋਂ ਮਨੁੱਖ ਹੋਸ਼ ਸੰਭਾਲਦਾ ਹੈ ਤਾਂ ਉਹ ਸਮਾਜ ਵਿਚ ਆਪਣੇ ਆਲੇ-ਦੁਆਲੇ ਦੀਆਂ ਵਸਤੂਆਂ, ਜੋ ਵੀ ਉਸਦੇ ਸੰਪਰਕ ਵਿਚ ਆਉਂਦੀਆਂ ਹਨ, ਉਹ ਉਨ੍ਹਾਂ ਨੂੰ ਆਪਣੇ ਨਾਲ ਜੋੜਦਾ ਤੁਰਿਆ ਜਾਂਦਾ ਹੈ, ਚਾਹੇ ਉਹ ਨਿਰਜੀਵ ਹੋਣ ਜਾਂ ਸਜੀਵ। ਬਚਪਨ ਵਿਚ ਖਿਡੌਣਿਆਂ ਨਾਲ ਮੋਹ ਹੁੰਦਾ ਹੈ - ਮੇਰਾ ਖਿਡੌਣਾ ਹੈ, ਮੇਰਾ ਪੈਨ, ਮੇਰੀ...।

ਕਿਸੇ ਵੀ ਚੀਜ਼ ਨਾਲ ਜੁੜਨਾ ਜਾਂ ਕਿਸੇ ਦਾ ਹੋਣਾ ਹੀ ਮਨੁੱਖ ਦੀ ਹੋਂਦ ਦੀ ਨਿਸ਼ਾਨੀ ਹੈ। ਕਿਸੇ ਨਾਲ ਜੁੜਿਆਂ ਹੀ ਮਨੁੱਖ ਗਤੀਸ਼ੀਲ ਹੁੰਦਾ ਹੈ। ਕਿਸੇ ਕੰਮ ਨਾਲ ਜਾਂ ਗਤੀਸ਼ੀਲਤਾ ਕਾਰਨ ਹੀ ਮਨੁੱਖ ਆਪਣੇ ਆਲੇ-ਦੁਆਲੇ ਵਿਚ ਪਛਾਣਿਆ ਜਾਂਦਾ ਹੈ।

ਜੁੜਣ ਦੀ ਸਥਿਤੀ ਵੀ ਔਰਤਾਂ ਦੀ ਵੱਖਰੀ ਹੈ। ਅਸਲ 'ਚ ਤਾਂ ਔਰਤਾਂ ਨੂੰ ਸਮਾਜ ਵਿਚ ਕਿਸੇ ਨਾਲ 'ਜੁੜਨ' ਹੀ ਨਹੀਂ ਦਿੱਤਾ ਜਾਂਦਾ। ਮਾਂ-ਪਿਉ ਕੋਲ ਰਹਿੰਦੇ ਵੀ, ਦੋਸਤੀ ਦਾ ਅਧਿਕਾਰ ਉਨ੍ਹਾਂ ਕੋਲ ਨਹੀਂ। ਜੇ ਕੋਈ ਇਕ ਦੋ ਸਹੇਲੀਆਂ ਬਣਦੀਆਂ ਵੀ ਹਨ ਤਾਂ ਉਹ ਵਿਆਹ ਤੋਂ ਬਾਅਦ ਜ਼ਿੰਦਗੀ ਭਰ ਲਈ ਵਿਛੜ ਜਾਂਦੀਆਂ ਹਨ। ਵਿਆਹ ਤੋਂ ਬਾਅਦ ਤਾਂ ਉਸਨੂੰ ਵਖਰਾ ਘੇਰਾ ਬਣਾਉਣ ਦਾ ਬਿਲਕੁਲ ਹੀ ਅਧਿਕਾਰ ਨਹੀਂ। ਭਾਵੇਂ ਔਰਤ ਨੌਕਰੀ ਵੀ ਕਰਦੀ ਹੋਵੇ, ਉਥੇ ਵੀ ਉਹ ਮਰਦ ਵਾਂਗ ਵਖਰੇ ਦੋਸਤ, ਪਰਿਵਾਰਕ ਸਾਂਝਾ ਤੱਕ ਨਿਭਣ ਵਾਲੇ ਰਿਸ਼ਤਿਆਂ ਬਾਰੇ ਸੋਚ ਵੀ ਨਹੀਂ ਸਕਦੀ। ਉਹ ਇਸਘੇਰੇ ਲਈ ਪਤੀ 'ਤੇ ਹੀ ਨਿਰਭਰ ਰਹਿੰਦੀ ਹੈ।

ਪਤੀ ਨਾਲ ਵੀ ਉਹ ਸਹੀ ਮਾਅਨੇ ਵਿਚ ਨਹੀਂ ਜੁੜ ਪਾਉਂਦੀ। ਉਹ ਆਪਣੀ ਨਵੇਕਲੀ ਸੋਚ ਦਾ ਪ੍ਰਗਟਾਵਾ ਕਰਨ ਲਈ ਪਹਿਲ ਕਰਨ ਤੋਂ ਡਰਦੀ ਹੈ। ਉਸ ਦੀ ਟਰੇਨਿੰਗ ਹੀ ਪਤੀ ਨੂੰ 'ਪਰਮੇਸ਼ਵਰ' ਸਮਝਣ ਦੀ ਹੈ। ਪਤੀ ਲਈ ਪਤਨੀ ਦੀਆਂ ਕਿਸੇ ਵਖਰੀਆਂ ਭਾਵਨਾਵਾਂ ਨੂੰ ਸਮਝਣ ਦੀ ਨਾ ਟਰੇਨਿੰਗ ਹੈ, ਨਾ ਵਿਹਲ ਅਤੇ ਨਾ ਹੀ ਉਹ ਇਸ ਨੂੰ ਤਰਜੀਹ ਦਿੰਦਾ ਹੈ। ਔਰਤ ਭਾਵ ਪਤਨੀ ਉਸ ਲਈ ਪਰਿਵਾਰ ਸਾਂਭਣ ਤੇ ਪਰਿਵਾਰ ਅੱਗੇ ਤੋਰਨ ਦਾ ਜ਼ਰੀਆ ਹੈ - ਬੱਸ। ਉਹ ਚਾਹੁੰਦਾ ਹੈ ਕਿ ਔਰਤ ਉਸਨੂੰ ਘਰ ਆਇਆਂ



ਗਰਮ ਰੋਟੀ ਤੇ ਗਰਮ ਬਿਸਤਰਾ ਦੇਵੇ। ਇਸਤੋਂ ਵਧ ਜੇ ਹੈ ਤਾਂ ਉਹ ਬੱਚੇ ਪੈਦਾ ਕਰੇ, ਉਨ੍ਹਾਂ ਨੂੰ ਦੁੱਧ ਪਿਲਾਵੇ ਤੇ ਸਾਂਭੇ।

ਦਰਅਸਲ ਸਮਾਜਿਕ ਪ੍ਰਕ੍ਰਿਆ ਵਜੋਂ, ਲੋਕਾਂ ਨਾਲ ਜੁੜਨ ਮਗਰੋਂ, ਮਨੁੱਖ ਦੀ ਸੰਤੁਸ਼ਟੀ ਆਪਣੇ ਆਲੇ-ਦੁਆਲੇ ਵਿਚੋਂ ਹੁੰਦੀ ਹੈ। ਇਸ ਮੇਲ ਮਿਲਾਪ ਰਾਹੀਂ ਹੀ ਉਹ ਆਪਣਾ ਆਪਾ, ਆਪਣੀ ਹੋਂਦ ਤਿਆਰ ਕਰਦੀ ਤੇ ਬਣਾਉਂਦੀ ਹੈ। ਦੂਸਰਿਆਂ ਦੇ ਵਤੀਰੇ ਨੂੰ ਮੁੱਖ ਰਖਕੇ ਜਦੋਂ ਕੋਈ ਆਦਮੀ ਆਪਣੇ ਆਪ ਬਾਰੇ ਸੋਚਦਾ ਹੈ ਤਾਂ ਸਵੈਚੇਤੰਨ ਹੁੰਦਾ ਹੈ ਤੇ ਇਕ ਸਮਾਜਿਕ ਪ੍ਰਾਣੀ ਬਣਦਾ ਹੈ। ਇਹ ਤਸਵੀਰ ਉਸਨੂੰ ਆਪਣੇ ਨਜ਼ਦੀਕੀ ਹਰਮਨ ਪਿਆਰੇ ਦੋਸਤਾਂ ਤੋਂ ਮਿਲਦੀ ਹੈ।

ਇਸ ਤਰ੍ਹਾਂ ਆਪਾਂ ਦੇਖਦੇ ਹਾਂ ਕਿ ਔਰਤਾਂ ਦੇ ਮਾਨਸਿਕ ਵਿਕਾਸ ਵਿਚ ਹੀ ਇਕ ਘਾਟ ਹੁੰਦੀ ਹੈ। ਮਨੁੱਖ ਜਦੋਂ ਵੀ ਦੂਸਰਿਆਂ ਨਾਲ ਜੁੜਦਾ ਹੈ ਤਾਂ ਉਨ੍ਹਾਂ ਦੀ ਪ੍ਰਤੀਕ੍ਰਿਆ ਨੂੰ ਆਪਣੀ ਸ਼ਕਤੀ ਵਜੋਂ ਪ੍ਰਯੋਗ ਕਰਦਾ ਹੈ। ਲੋਕਾਂ ਵੱਲੋਂ ਮਿਲੀ ਹੱਲਾਸ਼ੇਰੀ ਜਾਂ ਸਾਬਾਸ਼ੀ ਉਸ ਲਈ ਇਕ ਖਜ਼ਾਨਾ ਹੁੰਦੀ ਹੈ। ਜਦੋਂ ਔਰਤ ਨੇ ਕਿਸੇ ਨਾਲ ਜੁੜਨਾ ਹੀ ਨਹੀਂ ਜਾਂ ਉਸਨੂੰ ਕਿਸੇ ਨਾਲ ਜੁੜਨ ਹੀ ਨਹੀਂ ਦੇਣਾ ਤਾਂ ਉਸ ਕੋਲ ਇਹ ਖਜ਼ਾਨਾ ਆਉਂਦਾ ਕਿੱਥੋਂ ? ਫਿਰ ਕਿਸੇ ਸੰਕਟ ਜਾਂ ਸਮੱਸਿਆ ਦੇ ਹੱਲ ਲਈ ਉਹ ਕੀ ਇਸਤੇਮਾਲ ਕਰੇਗੀ ? ਨਿਸ਼ਚਿਤ ਹੀ ਇਸ ਸਮੱਸਿਆ ਵੇਲੇ ਉਹ ਉਦਾਸ-ਨਿਰਾਸ਼ ਤੇ ਪ੍ਰੇਸ਼ਾਨ ਹੋਵੇਗੀ।

ਨਾਲ ਹੀ ਇਹ ਗੱਲ ਵੀ ਹੈ ਕਿ ਕਿਸੇ ਵੀ ਸਮੱਸਿਆ ਦਾ ਜੇਕਰ ਹੱਲ ਨਹੀਂ ਨਿਕਲਦਾ ਤਾਂ ਉਸ ਸਮੇਂ 'ਮਾਨਸਿਕ ਸੰਤੁਲਨ' ਕਾਇਮ ਰੱਖਣ ਲਈ ਕੋਈ ਨਾ ਕੋਈ ਜਵਾਬ ਤਾਂ ਲੱਭਣਾ ਹੁੰਦਾ ਹੈ। ਫਿਰ ਵਿਅਕਤੀ ਆਪਣੀ ਅਸਫਲਤਾ ਨੂੰ ਰੱਬ 'ਤੇ ਸੁੱਟ ਦਿੰਦਾ ਹੈ ਤੇ ਭਾਣਾ ਮੰਨਣ ਦੀ ਗੱਲ ਕਰਦਾ ਹੈ ਜਾਂ ਆਪਣੇ ਆਪ ਤੇ ਪਾ ਕੇ ਮਾੜੀ ਤਕਦੀਰ ਦੀ ਗੱਲ ਕਰਦਾ ਹੈ। ਉਹ ਅੰਤਰਮੁਖੀ ਹੋ ਜਾਂਦਾ ਹੈ, ਚੁੱਪਚਾਪ ਰਹਿਣ ਲਗ ਪੈਂਦਾ ਹੈ ਜਾਂ ਤਕਦੀਰ ਸੰਵਾਰਨ ਲਈ ਮੰਨਤਾਂ ਮੰਗਦਾ ਹੈ, ਡੇਰਿਆਂ ਤੇ ਜਾਂਦਾ ਹੈ ਤੇ ਬਾਬਿਆਂ-ਫਕੀਰਾਂ ਨੂੰ ਖੁਸ਼ ਕਰਦਾ ਹੈ। ਅਸੀਂ ਇਸਨੂੰ ਭਲੀ-ਭਾਂਤ ਆਪਣੇ ਸਮਾਜ ਵਿਚ ਵਾਪਰਦਾ ਦੇਖ ਸਕਦੇ ਹਾਂ। ਇੱਥੇ ਅਸੀਂ ਇਹ ਵੀ ਦੇਖ ਸਕਦੇ ਹਾਂ ਕਿ ਇਸਦਾ ਸ਼ਿਕਾਰ ਵੀ ਔਰਤਾਂ ਹੀ ਵੱਧ ਹੁੰਦੀਆਂ ਹਨ, ਕਿਉਂਕਿ ਉਨ੍ਹਾਂ ਕੋਲ ਕੋਈ ਹੱਲ ਨਹੀਂ ਹੁੰਦਾ ਤੇ ਜੋ ਥੋੜਾ-ਬਹੁਤ ਉਨ੍ਹਾਂ ਦੀ ਪਹੁੰਚ ਵਿਚ ਹੁੰਦਾ ਹੈ, ਉਹ ਕਰਕੇ ਸੰਤੁਸ਼ਟ ਹੋਣਾ ਚਾਹੁੰਦੀਆਂ ਹਨ। ਇਹ ਸਭ ਇਸ ਲਈ ਹੈ ਕਿ ਔਕੜ ਦੀ ਘੜੀ ਵੇਲੇ, ਕਿਸੇ ਸਮੱਸਿਆ ਨੂੰ ਨਜਿੱਠਣ ਲਈ ਉਨ੍ਹਾਂ ਕੋਲ ਹੱਲਾਸ਼ੇਰੀ ਵਾਲਾ, ਸਾਬਾਸ਼ੀ ਵਾਲਾ ਖਜ਼ਾਨਾ ਨਹੀਂ ਹੁੰਦਾ (ਦੋਸਤਾਂ, ਮਿੱਤਰਾਂ, ਰਿਸ਼ਤੇਦਾਰਾਂ ਦਾ ਸਮਾਜਿਕ ਸਹਿਯੋਗ) ਸਗੋਂ ਇਸਦੇ ਉਲਟ ਹੋਰ ਅਨੇਕਾਂ ਨਾ-ਪੱਖੀ ਵਿਸ਼ੇਸ਼ਣ ਹੁੰਦੇ ਹਨ, ਜਿਵੇਂ ਮੰਦਬੁੱਧੀ, ਕਲ-ਮੂੰਹੀ, ਫਰੇਬੀ, ਚਲਿੱਤਰੀ, ਗੁੱਤ ਪਿੱਛੇ ਮੱਤ, ਡੰਡਿਆਂ ਦੀ ਪੀਰ...।

ਸਾਨੂੰ ਇਕ ਗੱਲ ਸਪਸ਼ਟ ਰੂਪ ਵਿਚ ਸਮਝਣੀ ਚਾਹੀਦੀ ਹੈ ਕਿ ਸਾਡਾ ਸਮਾਜ ਵੰਡੀਆਂ ਵਾਲਾ ਸਮਾਜ ਹੈ। ਇਥੇ ਰੰਗ-ਭੇਦ, ਜਾਤ-ਪਾਤ, ਆਰਥਿਕਤਾ ਦੇ ਪਹਿਲੂ ਤੋਂ ਵਖਰੇਵੇਂ ਹਨ। ਇਥੇ ਹਰ ਵਰਗ ਦੇ ਆਪਣੇ ਤੌਰ ਤੇ ਔਰਤ-ਮਰਦ ਵਿਚ ਵਖਰੇਵਾਂ ਕੀਤਾ ਗਿਆ ਹੈ। ਸਰੀਰਕ ਵਖਰੇਵਾਂ ਕੁਦਰਤੀ ਹੈ ਅਤੇ ਇਸਦੀ ਆਪਣੀ ਅਹਿਮੀਅਤ ਹੈ। ਪਰ ਵਖਰੇਵਾਂ ਜਦੋਂ ਵਿਤਕਰੇ ਨਾਲ ਜੁੜਦਾ ਹੈ ਤੇ ਪੁਰਸ਼ ਬਿਨਾਂ ਕਿਸੇ ਵਿਗਿਆਨਕ ਆਧਾਰ 'ਤੇ ਔਰਤ ਨੂੰ ਨੀਵਾਂ ਸਮਝਦਾ ਹੈ ਜਾਂ ਨੀਵਾਂ ਦਿਖਾਉਂਦਾ ਹੈ ਤਾਂ ਇਹ ਮਾਨਸਿਕ ਰੋਗ ਦਾ ਕਾਰਨ ਬਣਦਾ ਹੈ। ●

---

ਮਿੰਨੀ ਕਹਾਣੀ

## ਧਰਮ

ਸੁਖਮਿੰਦਰ ਸਿੰਘ ਸੇਖੋਂ

ਚੌਕ 'ਚ ਤਿੰਨ ਆਦਮੀ ਖੜੇ ਸਨ। ਇਕ ਸਫੈਦਪੋਸ਼, ਦੂਜਾ ਭਲਵਾਨ ਤੇ ਤੀਜਾ ਮਰੀਅਲ ਜਿਹਾ ਗਰੀਬ।

ਸਫੈਦਪੋਸ਼ ਹੱਸ ਰਿਹਾ ਸੀ। ਭਲਵਾਨ ਮਰੀਅਲ ਆਦਮੀ ਨੂੰ ਕੁੱਟ ਰਿਹਾ ਸੀ,"ਬੋਲ, ਦੁਬਾਰਾ ਸੇਠ ਜਾਬੂ ਤੋਂ ਪੈਸੇ ਦੀ ਮੰਗ ਕਰੇਂਗਾ?"

"ਹਾਂ, ਹਾਂ, ਜ਼ਰੂਰ ਕਰਾਂਗਾ। ਮੈਂ ਭੀਖ ਨਹੀ ਮੰਗ ਰਿਹਾ, ਆਪਣੀ ਪਿਛਲੇ ਸੱਤ ਮਹੀਨਿਆਂ ਦੀ ਤਨਖਾਹ, ਆਪਣਾ ਹੱਕ ਈ ਮੰਗ ਰਿਹਾ ਹਾਂ"

ਭਲਵਾਨ ਜਿੰਨਾ ਉਸ ਮਰੀਅਲ ਆਦਮੀ ਨੂੰ ਕੁੱਟਦਾ ਸੀ, ਮਰੀਅਲ ਉਨੀਂ ਹੀ ਆਪਣੀ ਆਵਾਜ਼ ਬੁਲੰਦ ਕਰਦਾ ਜਾਂਦਾ ਸੀ।

ਇਹ 'ਕਾਰਜ' ਚੱਲ ਹੀ ਰਿਹਾ ਸੀ ਕਿ ਉਥੋਂ ਚਾਰ ਆਦਮੀ ਗੁਜ਼ਰੇ। ਇੱਕ ਸਿੱਖ, ਦੂਜਾ ਮੁਸਲਮਾਨ, ਤੀਜਾ ਹਿੰਦੂ ਅਤੇ ਚੌਥਾ ਈਸਾਈ। ਸਿੱਖ ਆਦਮੀ ਦਾ ਹੱਥ ਆਪਣੀ ਕਿਰਪਾਨ ਤੇ ਚਲਾ ਗਿਆ ਤੇ ਉਹਦੇ ਦਿਲ 'ਚ ਆਈ ਕਿ ਉਹ ਭਲਵਾਨ ਦੇ ਹੱਥੋਂ ਉਸ ਗਰੀਬ ਆਦਮੀ ਨੂੰ ਛੁਡਾ ਦੇਵੇ। ਪਰ ਆਪਣੇ ਨਿਤਨੇਮੀ ਗਦੁਆਰੇ ਜਾਣ 'ਚ ਦੇਰੀ ਹੋਣ ਕਰਕੇ ਉਹ ਚਲਾ ਗਿਆ।

ਮੁਸਲਮਾਨ ਨੇ ਵੀ ਕੁਝ ਇਸੇ ਤਰ੍ਹਾਂ ਸੋਚਿਆ। ਪਰ ਸਮੇਂ ਸਿਰ ਮਸਜਿਦ 'ਚ ਪੰਜ ਨਮਾਜ਼ ਪੜ੍ਹਨ ਦੇ ਚੱਕਰ 'ਚ ਉਹ ਵੀ ਕੰਨੀ ਕਤਰਾ ਗਿਆ।

ਹਿੰਦੂ 'ਰਾਮ-ਰਾਮ' ਕਰਦਾ ਹੋਇਆ ਮੰਦਰ ਵੱਲ ਵਧਣ ਲੱਗਾ।

ਈਸਾਈ 'ਕੋਈ ਖਾਸ ਗੱਲ ਨਹੀਂ' ਆਖਦਿਆਂ ਗਿਰਜੇ ਪਹੁੰਣ ਲਈ ਤੇਜ਼ ਤੇਜ਼ ਤੁਰਨ ਲੱਗਾ।

ਚਾਰੇ ਜਣੇ ਜਦੋਂ ਆਪਣੇ ਵਹਿਗੁਰੂ, ਅੱਲਾ, ਰਾਮ ਤੇ ਈਸਾ ਦਾ ਨਾਮ ਜਪ ਕੇ ਵਾਪਸ ਪਰਤੇ ਤਾਂ ਚਾਰੋਂ ਧਰਮਾਂ ਦੀ ਇਕੋ ਭਾਸ਼ਾ ਸੀ,"ਹੈਂ!ਇਹ ਤਾਂ ਮਰ ਗਿਆ।" ●

## ਵਿਚਾਰ ਤੇ ਵਿਸਥਾਰ :

**Let your words be of velvet and your arguments of steel.**

ਤੁਹਾਡੇ ਸ਼ਬਦ ਮਖਮਲੀ ਪਰ ਤੁਹਾਡੀ ਦਲੀਲਾਂ ਫੌਲਾਦੀ ਹੋਣੀਆਂ ਚਾਹੀਦੀਆ ਹਨ

ਹਰ ਵਿਅਕਤੀ ਦੇ ਵਿਚਾਰ ਉਸਦੇ ਆਪਣੇ ਅਨੁਭਵਾਂ ਦਾ ਸਿੱਟਾ ਹੁੰਦੇ ਹਨ । ਕੋਈ ਵਿਅਕਤੀ ਜਿਸ ਤਰ੍ਹਾਂ ਦੇ ਜੀਵਨ ਤਜਰਬੇ ਨੂੰ ਹੰਢਾਉਂਦਾ ਹੈ, ਜੋ ਕੁਝ ਪੜ੍ਹਦਾ, ਵੇਖਦਾ ਹੈ, ਜਿਹੋ-ਜਿਹਾ ਉਸਦੇ ਦੋਸਤਾਂ-ਸਾਥੀਆਂ ਦਾ ਘੇਰਾ ਹੈ, ਜਿਹੋ-ਜਿਹਾ ਉਸਨੂੰ ਘਰੇਲੂ, ਵਿਦਿਅਕ ਜਾਂ ਸਮਾਜਿਕ ਆਲਾ-ਦੁਆਲਾ ਮਿਲਦਾ ਹੈ, ਉਹੋ-ਜਿਹੇ ਉਸਦੇ ਵਿਚਾਰ ਬਣਦੇ ਹਨ । ਕਿਉਂਕਿ ਹਰ ਵਿਅਕਤੀ ਦਾ ਜੀਵਨ ਤਜਰਬੇ ਅਤੇ ਜਾਤੀ ਵਾਤਾਵਰਣ ਵੱਖੋ-ਵੱਖਰਾ ਹੁੰਦਾ ਹੈ ਇਸ ਲਈ ਹਰ ਵਰਤਾਰੇ ਬਾਰੇ ਸਭ ਦੇ ਵਿਚਾਰ ਵੱਖ-ਵੱਖ ਹੋ ਸਕਦੇ ਹਨ । ਉਂਜ ਵੀ ਸਮਾਜਿਕ, ਸਭਿਆਚਾਰਕ ਜਾਂ ਰਾਜਨੀਤਕ ਵਰਤਾਰੇ ਕਿਉਂਕਿ ਬਹੁਤ ਗੁੰਝਲਦਾਰ ਹੁੰਦੇ ਹਨ, ਇਸ ਲਈ ਇਕੋ ਵਿਅਕਤੀ ਹਰ ਵਰਤਾਰੇ ਬਾਰੇ ਸਦਾ ਸਹੀ ਜਾਣਕਾਰੀ ਨਹੀਂ ਰੱਖ ਸਕਦਾ । ਇਥੇ ਹੋਰ ਵਿਅਕਤੀਆਂ ਨਾਲ ਵਿਚਾਰ ਸਾਂਝੇ ਕਰਨ ਦੀ ਲੋੜ ਪੈਂਦੀ ਹੈ ਜਿਨ੍ਹਾਂ ਨਾਲ ਉਸ ਵਰਤਾਰੇ ਦੇ ਹੋਰ ਪੱਖ ਵੀ ਸਾਹਮਣੇ ਆਉਂਦੇ ਹਨ । ਇਸ ਤਰ੍ਹਾਂ ਕਿਸੇ ਮਸਲੇ ਜਾਂ ਵਰਤਾਰੇ ਦੇ ਸਾਰੇ ਪੱਖਾਂ ਨੂੰ ਸੋਚ ਵਿਚਾਰ ਕੇ ਜੋ ਸਾਂਝੀ ਸਮੂਹਿਕ ਰਾਏ ਬਣਦੀ ਹੈ ਉਹ ਸਚਾਈ ਦੇ ਵਧੇਰੇ ਨੇੜੇ ਹੁੰਦੀ ਹੈ ।

ਵੈਸੇ ਤਾਂ ਉਪਰੋਕਤ ਪ੍ਰਕਿਰਿਆ ਸਮਾਜ ਦੇ ਹਰ ਹਿੱਸੇ ਵਿਚ ਚਲਦੀ ਰਹਿੰਦੀ ਹੈ ਪਰ ਜਥੇਬੰਦੀਆਂ ਦੇ ਅਦਾਰਿਆਂ ਵਿਚ ਵੱਖ-ਵੱਖ ਵਿਚਾਰਾਂ ਦੇ ਇਸ ਅਮਲ ਦੀ ਵਿਸ਼ੇਸ਼ ਮਹੱਤਤਾ ਹੁੰਦੀ ਹੈ ਕਿਉਂਕਿ ਜਥੇਬੰਦੀਆਂ ਨੇ ਆਪਣੀ ਸਮੂਹਿਕ ਸਰਗਰਮੀ ਲਈ ਕਿਸੇ ਸਾਂਝੇ ਸਿੱਟੇ 'ਤੇ ਪਹੁੰਚਣਾ ਹੁੰਦਾ ਹੈ । ਸੋ ਉਥੇ ਕੇਵਲ ਇਕ ਦੂਜੇ ਦੇ ਵਿਚਾਰ ਜਾਣਕੇ ਗੱਲ ਨਹੀਂ ਛੱਡੀ ਜਾ ਸਕਦੀ ਸਗੋਂ ਕੋਈ ਠੋਸ ਫੈਸਲਾ ਕਰਨਾ ਹੁੰਦਾ ਹੈ । ਹਰ ਕਿਸੇ ਨੂੰ ਆਪਣਾ ਦ੍ਰਿਸ਼ਟੀਕੋਣ ਵਧੇਰੇ ਠੀਕ ਲਗਦਾ ਹੈ ਕਿਉਂਕਿ ਉਹ ਉਸਦੇ ਅਨੁਭਵ ਦਾ ਸਿੱਟਾ ਹੁੰਦਾ ਹੈ ਜਦ ਕਿ ਦੂਸਰੇ ਵਿਚਾਰ ਉਸ ਤੱਕ ਕੇਵਲ ਸ਼ਬਦਾਂ ਰਾਹੀਂ ਪਹੁੰਚੇ ਹੁੰਦੇ ਹਨ । ਸੋ ਇਥੇ ਇੱਕ ਫੈਸਲੇ 'ਤੇ ਪਹੁੰਚਣ ਲਈ ਹਰ ਕੋਈ ਆਪੋ-ਆਪਣੇ ਪੱਖ ਵਿਚ ਦਲੀਲਾਂ ਦਿੰਦਾ ਹੈ । ਇਹਨਾਂ ਦਲੀਲਾਂ ਵਿਚੋਂ ਸਾਰੇ ਵਿਅਕਤੀ ਸਚਾਈ ਅਤੇ ਦਰਸੁਤ ਗੱਲ ਦੀ ਤਲਾਸ਼ ਕਰਦੇ ਹਨ ।

ਸੋ ਸਹੀ ਫੈਸਲੇ 'ਤੇ ਪਹੁੰਚਣ ਵਿਚ ਦਲੀਲਾਂ ਦੀ ਬਹੁਤ ਮਹੱਤਤਾ ਹੈ । ਚਾਹੇ ਤਰਕਸ਼ੀਲਤਾ ਕੇਵਲ ਦਲੀਲਬਾਜ਼ੀ ਨਹੀਂ ਹੈ ਪਰ ਤਰਕ ਸ਼ਬਦ ਦਾ ਵੀ ਇੱਕ ਅਰਥ ਦਲੀਲ ਹੈ ਅਤੇ ਤਰਕਸ਼ੀਲ ਵਿਧੀ ਵਿਚ ਵੀ ਦਲੀਲ ਦਾ ਅਹਿਮ ਸਥਾਨ ਹੈ । ਸੋ ਆਪਣੇ ਪੱਖ ਵਿਚ ਦਲੀਲਬਾਜ਼ੀ ਕਰਨੀ ਇਕ ਅਹਿਮ ਪ੍ਰਕਿਰਿਆ ਹੈ ਅਤੇ ਇਸ ਪ੍ਰਕਿਰਿਆ ਨੂੰ ਸਹੀ ਨਾਲ ਚਲਾਉਣਾ ਵੀ ਬਹੁਤ ਜ਼ਰੂਰੀ ਹੈ । ਇਸ ਸਹੀ ਢੰਗ ਦੇ ਲਈ ਹੀ ਉਪਰ ਦਿੱਤੇ ਵਿਚਾਰ ਦੀ ਬਹੁਤ ਮਹੱਤਤਾ ਹੈ ।ਜੇ ਉਪਰੋਕਤ ਵਿਚਾਰ ਅਨੁਸਾਰ ਚੱਲਿਆ ਜਾਵੇ ਤਾਂ ਸਮੁੱਚੀ ਬਹਿਸ ਵਿਚਾਰ ਬਹੁਤ ਸਾਰਥਿਕ ਸਿੱਟੇ ਕੱਢਦੀ ਹੈ । ਪਰ ਬਹੁਤ ਸਾਰੇ ਵਿਅਕਤੀ ਬਹਿਸ ਵਿਚ ਇਸਤੋਂ ਬਿਲਕੁਲ ਉਲਟ ਵਤੀਰਾ ਅਪਣਾ ਲੈਂਦੇ ਹਨ । ਉਨ੍ਹਾਂ ਦੀਆਂ ਦਲੀਲਾਂ ਬਹੁਤ ਹਲਕੀਆਂ ਹੁੰਦੀਆਂ ਹਨ, ਕਿਸੇ ਨੂੰ ਜਚਦੀਆਂ ਨਹੀਂ, ਪਰ ਉਹ ਉਨ੍ਹਾਂ ਦਲੀਲਾਂ ਨੂੰ ਦੂਸਰੇ 'ਤੇ ਠੋਸਣ ਲਈ ਲੋਹੇ ਵਰਗੇ ਕੜਕਵੇਂ ਸ਼ਬਦਾਂ ਦਾ ਇਸਤੇਮਾਲ ਕਰਦੇ ਹਨ । ਇਸ ਨਾਲ ਉਹ ਆਪਣੀ ਗੱਲ ਤਾਂ ਮਨਵਾ ਨਹੀਂ ਸਕਦੇ ਪਰ ਮਹੌਲ ਵਿਚ ਤਲਖ਼ੀ ਜ਼ਰੂਰ ਪੈਦਾ ਕਰ ਦਿੰਦੇ ਹਨ । ਇਸ ਨਾਲ ਇਹ ਵੀ ਵਾਪਰਦਾ ਹੈ ਕਿ ਵਿਚਾਰਾਂ ਦਾ ਵਿਰੋਧ ਹੌਲੀ-ਹੌਲੀ ਨਿੱਜੀ ਵਿਰੋਧ ਦਾ ਰੂਪ ਧਾਰਨ ਕਰ ਲੈਂਦਾ ਹੈ । ਇਸ ਨਾਲ ਬਹਿਸ, ਸਚਾਈ ਲੱਭਣ ਦੀ ਬਜਾਏ ਇੱਕ-ਦੂਸਰੇ ਨੂੰ ਬਹਿਸ ਵਿਚ ਹਰਾਉਣ ਵੱਲ ਹੋ ਤੁਰਦੀ ਹੈ ।

ਇਸਦੇ ਮੁਕਾਬਲੇ ਜੇ ਤੁਹਾਡੀਆਂ ਦਲੀਲਾਂ ਸਟੀਲ ਦੀਆਂ ਹੋਣ, ਭਾਵ ਦਲੀਲਾਂ ਮਜ਼ਬੂਤ ਹੋਣ ਤਾਂ ਉਹ ਆਪਣੇ ਆਪ ਦੂਸਰਿਆਂ ਦੇ ਮਨਾਂ ਅੰਦਰ ਲਹਿ ਜਾਂਦੀਆਂ ਹਨ । ਨਰਮ ਸ਼ਬਦ ਸਗੋਂ ਦੂਸਰਿਆਂ ਵਿਚ ਤੁਹਾਡੇ ਨੁਕਤਾ-ਨਜ਼ਰ ਨੂੰ ਚੰਗੀ ਤਰ੍ਹਾਂ ਸਮਝਣ ਵਾਲੀ ਭਾਵਨਾ ਪੈਦਾ ਕਰਦੇ ਹਨ । ਕਮਜ਼ੋਰ ਦਲੀਲਾਂ ਵਾਲੇ ਹੀ ਬੋਲਣ ਲੱਗੇ ਆਪਣੀ ਗੱਲ ਵਾਰ ਵਾਰ ਦਹੁਰਾਉਂਦੇ ਹਨ ਕਿਉਂਕਿ ਉਨ੍ਹਾਂ ਨੂੰ ਖੁਦ ਨੂੰ ਵੀ ਇਹ ਲੱਗ ਰਿਹਾ ਹੁੰਦਾ ਹੈ ਕਿ ਉਨ੍ਹਾਂ ਦੀ ਗੱਲ ਦੂਸਰਿਆਂ ਨੂੰ ਜਚ ਨਹੀਂ ਰਹੀ । ਉਹ ਜ਼ੋਰਦਾਰ ਸ਼ਬਦ ਬੋਲਦੇ ਹਨ, ਜ਼ੋਰਦਾਰ ਐਕਸ਼ਨ ਕਰਦੇ ਹਨ ਅਤੇ ਦੂਸਰਿਆਂ ਨੂੰ ਆਪਣੀ ਦਲੀਲ ਦੀ ਬਜਾਏ ਆਪਣੀ ਪੇਸ਼ਕਾਰੀ ਦੇ ਜ਼ੋਰ ਮਗਰ ਲਾਉਣ ਦੀ ਕੋਸ਼ਿਸ਼ ਕਰਦੇ ਹਨ । ਕਿਸੇ ਵਰਤਾਰੇ ਨੂੰ ਠੀਕ ਤਰ੍ਹਾਂ ਸਮਝਣ ਵਿਚ ਅਤੇ ਉਸ ਠੀਕ ਸਮਝ ਦੇ ਆਧਾਰ 'ਤੇ ਸਹੀ ਫੈਸਲੇ ਲੈਣ ਵਿਚ ਮਜ਼ਬੂਤ ਦਲੀਲਾਂ ਦਾ ਹੀ ਰੋਲ ਹੁੰਦਾ ਹੈ । ਜ਼ੋਰਦਾਰ ਸ਼ਬਦ ਵਰਤਣੇ, ਗੱਲ ਨੂੰ ਵਾਰ ਵਾਰ ਦਹੁਰਾ ਕੇ ਬਹਿਸ ਨੂੰ ਲਮਕਾਈ ਜਾਣਾ ਠੀਕ ਫੈਸਲਿਆਂ 'ਤੇ ਪਹੁੰਚਣ ਵਿਚ ਸਹਾਈ ਨਹੀਂ ਹੁੰਦਾ । ਸੋ ਜਦੋਂ ਵੀ ਆਪਣੇ ਤੋਂ ਵੱਖਰੇ ਵਿਚਾਰਾਂ ਵਾਲੇ ਨਾਲ ਬਹਿਸ ਕਰੋ ਤਾਂ ਖਿਆਲ ਰੱਖੋ ਕਿ ਤੁਹਾਡੇ ਸ਼ਬਦ ਮਖਮਲੀ, ਪਰ ਦਲੀਲਾਂ ਲੋਹੇ ਵਰਗੀਆਂ ਹੋਣ ।

...ਰਾਜਪਾਲ ਸਿੰਘ

### ਸੁਸਾਇਟੀ ਸਹਾਇਤਾ :

ਮਾ.ਸੁਰਜੀਤ ਸਿੰਘ, ਭਗਤਾ ਭਾਈਕਾ (ਆਪਣੇ ਦੋਹਤੇ ਦਾਨਵੀਰ ਦੇ ਜਨਮ 'ਤੇ)200.00
ਬਲਦੇਵ ਸਿੰਘ, ਲੱਧੂ ਵਾਲਾ ਉਤਾੜ 300.00



ਸਾਡੇ ਵਿਗਿਆਨੀ:

## ਪੀ.ਸੀ.ਰੇਅ

ਲੇਖਕ:ਦਿਲੀਪ ਮਧੁਕਰ ਸਾਲਵੀ
ਅਨੁ.ਗੁਰਬਚਨ ਸਿੰਘ ਭੁੱਲਰ

ਗੁਆਂਢੀਆਂ ਨੂੰ ਇਹ ਸਮਝ ਨਹੀਂ ਸੀ ਆਉਂਦੀ ਕਿ ਇਸ ਨੌਜਵਾਨ ਦਾ ਕੀ ਕਰਨ ! ਉਹ ਤਾਂ ਜਾਣਦੇ ਸਨ ਕਿ ਉਹ ਇਕ ਕਾਲਜ ਵਿਚ ਲੈਕਚਰਾਰ ਹੈ ਅਤੇ ਵਿਗਿਆਨੀ ਹੈ । ਤੇ ਉਹ ਉਸ ਛੋਟੀ ਜਿਹੀ ਪ੍ਰਯੋਗਸ਼ਾਲਾ ਵਿਚ ਪ੍ਰਯੋਗ ਕਰਦਾ ਰਹਿੰਦਾ ਹੈ ਜੋ ਉਹਨੇ ਆਪਣੇ ਘਰ ਵਿਚ ਬਣਾਈ ਹੋਈ ਹੈ । ਪਰ ਨੇੜਲੇ ਕਸਾਈ ਤੋਂ ਲਿਆਂਦੀਆਂ ਜਾਨਵਰਾਂ ਦੀਆਂ ਹੱਡੀਆਂ ਦੀਆਂ ਟੋਕਰੀਆਂ ਛੱਜੇ ਉਤੇ ਸੁੱਕਣੀਆਂ ਪਾ ਕੇ ਉਹ ਕਿਹੜਾ ਵਿਗਿਆਨਕ ਉਦੇਸ਼ ਪੂਰਾ ਕਰਨ ਦੀ ਆਸ ਰਖਦਾ ਹੈ ? ਉਹਦੀ ਪ੍ਰਯੋਗਸ਼ਾਲਾ ਵਿਚੋਂ ਹਵਾ ਦੇ ਬੁੱਲਿਆਂ ਨਾਲ ਉਹਨਾਂ ਦੇ ਘਰ ਪੁਜਦੀਆਂ ਦੁਰਗੰਧਾਂ ਤਾਂ ਉਹ ਕਿਵੇਂ ਨਾ ਕਿਵੇਂ ਝਲਦੇ ਰਹੇ ਸਨ, ਪਰ ਸੜ-ਗਲ ਰਹੇ ਹੱਡ-ਮਾਸ ਦੀ ਬਦਬੋ ਤਾਂ ਅਸਹਿ ਸੀ ।

ਕਾਂ ਛੱਜੇ ਤੋਂ ਹੱਡੀਆਂ ਚੁਕਦੇ ਅਤੇ ਆਲੇ-ਦੁਆਲੇ ਦੇ ਘਰਾਂ ਵਿਚ ਸੁੱਟ ਦਿੰਦੇ । ਕੁਝ ਦਿਨਾਂ ਮਗਰੋਂ ਗੁਆਂਢੀਆਂ ਲਈ ਇਹ ਸਭ ਕੁਝ ਸਹਿਣਾ ਅਸੰਭਵ ਹੋ ਗਿਆ । ਉਹਨਾਂ ਨੇ ਉਸ ਨੌਜਵਾਨ ਨੂੰ ਹੱਡੀਆਂ ਚੁੱਕਣ ਲਈ ਕਹਿ ਦਿੱਤਾ । ਜੇ ਉਹ ਆਪ ਨਹੀਂ ਚੁੱਕੇਗਾ, ਉਹ ਮਿਉਂਸਪਲ ਅਧਿਕਾਰੀਆਂ ਨੂੰ ਬੁਲਾ ਲੈਣਗੇ ।

ਇਸ ਮੌਕੇ ਇਕ ਮਿੱਤਰ ਨੇ ਉਸ ਨੌਜਵਾਨ ਦੀ ਮਦਦ ਕੀਤੀ । ਉਹਨਾਂ ਘਰੋਂ ਥੋੜੀ ਦੂਰ ਉਹਦੀ ਜ਼ਮੀਨ ਵਿਹਲੀ ਪਈ ਸੀ ਅਤੇ ਇਹ ਹੱਡੀਆਂ ਉਥੇ ਰੱਖੀਆਂ ਜਾ ਸਕਦੀਆ ਸਨ । ਅਜਿਹਾ ਹੀ ਕੀਤਾ ਗਿਆ । ਇਕ ਸ਼ਾਮ, ਜਦੋਂ ਉਹਨੇ ਦੇਖਿਆ ਕਿ ਹੱਡੀਆਂ ਧੁੱਪ ਨਾਲ ਚੰਗੀ ਤਰ੍ਹਾਂ ਸੁੱਕ ਗਈਆਂ ਹਨ, ਨੌਜਵਾਨ ਨੇ ਉਹਨਾਂ ਦੀ ਧੂਣੀ ਬਾਲ ਲਈ । ਹੁਣ ਨਵੀਂ ਮੁਸੀਬਤ ਖੜ੍ਹੀ ਹੋ ਗਈ । ਅੱਗ ਦੇਖ ਕੇ ਪੁਲਿਸ ਆ ਗਈ । ਪੁਲਿਸ ਨੂੰ ਇਹ ਸਮਝਾਉਣ ਲਈ ਉਹਨੂੰ ਬਹੁਤ ਮੱਥਾ ਮਾਰਨਾ ਪਿਆ ਕਿ ਉਹ ਸਬੂਤ ਨਸ਼ਟ ਕਰ ਰਿਹਾ ਕੋਈ ਕਾਤਲ ਨਹੀਂ ਹੈ ਅਤੇ ਇਹ ਜੋ ਮਚਾਈਆਂ ਜਾ ਰਹੀਆਂ ਹਨ, ਮਨੁੱਖੀ ਹੱਡੀਆਂ ਨਹੀਂ ਹਨ ।

ਅਗਲੀ ਸਵੇਰ ਉਹ ਇਹਨਾਂ ਹੱਡੀਆਂ ਦੀ ਸੁਆਹ ਆਪਣੀ ਪ੍ਰਯੋਗਸ਼ਾਲਾ ਵਿਚ ਲੈ ਗਿਆ ਅਤੇ ਉਸ ਉਤੇ ਗੰਧਕ ਦਾ ਤੇਜ਼ਾਬ ਪਾਇਆ । ਜਦੋਂ ਇਸ ਪ੍ਰਕਾਰ ਤਿਆਰ ਹੋਏ ਚੂਨੇ ਦੇ ਸੁਪਰਫਾਸਫੇਟ ਨੂੰ ਸੋਡੇ ਨਾਲ ਮਿਲਾਇਆ ਗਿਆ, ਸੋਡੇ ਦੇ ਫਾਸਫੇਟ ਦਾ ਘੋਲ ਤਿਆਰ ਹੋ ਗਿਆ । ਇਹ ਘੋਲ ਇਕ ਓੱਡੇ ਭਾਂਡੇ ਵਿਚ ਪਾ ਕੇ ਉਬਾਲਿਆ ਗਿਆ । ਇਉਂ ਸੋਡੇ ਦੇ ਫਾਸਫੇਟ ਦੇ ਕਰਿਸਟਲਾਂ ਦੇ ਡਲੇ ਬਣ ਗਏ । ਨੌਜਵਾਨ ਨੇ ਇਕ ਡਲਾ ਚੁੱਕਿਆ ਅਤੇ ਖਾ ਕੇ ਦੇਖਿਆ । ਉਹ ਖੁਸ਼ ਹੋ ਗਿਆ । ਉਹਨੇ ਜਾਨਵਰਾਂ ਦੀਆਂ ਐਵੇਂ ਜਾਂਦੀਆਂ ਹੱਡੀਆਂ ਨੂੰ ਇਕ ਔਸ਼ਧੀ ਯੌਗਿਕ ਵਿਚ ਵਿਚ ਬਦਲ ਲਿਆ ਸੀ ਜਿਸ ਤੋਂ ਇਕ ਨਰਵ ਟਾਨਿਕ ਬਣਾਇਆ ਜਾ ਸਕਦਾ ਸੀ ।

ਨੌਜਵਾਨ ਨੇ ਵੱਡੀ ਮਾਤਰਾ ਵਿਚ ਟਾਨਿਕ ਬਣਾਉਣਾ ਸ਼ੁਰੂ ਕਰ ਦਿੱਤਾ । ਇਹ ਬਾਜ਼ਾਰ ਵਿਚ ਮਿਲਦੇ ਬਦੇਸ਼ੀ ਟਾਨਿਕ ਨਾਲੋਂ ਸਸਤਾ ਸੀ ਅਤੇ ਉਹਦੇ ਜਿੰਨਾ ਹੀ ਕਾਰਗਰ ਸੀ । ਪਹਿਲਾਂ-ਪਹਿਲ ਦਵਾਈ-ਵਿਕਰੇਤਾ ਇਹ ਦੇਸੀ ਦਵਾਈ ਰੱਖਣ ਲਈ ਤਿਆਰ ਨਹੀਂ ਸਨ, ਪਰ ਜਿਹੜੇ ਡਾਕਟਰ ਇਸ ਨੌਜਵਾਨ ਨੂੰ ਅਤੇ ਉਹਦੇ ਟਾਨਿਕ ਦੀ ਕਾਰਗਰਤਾ ਨੂੰ ਜਾਣਦੇ ਸਨ, ਉਹਨਾਂ ਨੇ ਇਹਦੀ ਹਮਾਇਤ ਕੀਤੀ ਅਤੇ ਉਹ ਹਰਮਨ-ਪਿਆਰਾ ਹੋ ਗਿਆ ।

ਇਹ ਬੰਗਾਲ ਕੈਮੀਕਲ ਐਂਡ ਫਾਰਮਾਸਿਊਟੀਕਲ ਵਰਕਸ ਦਾ ਸਨਿਮਰ ਜਿਹਾ ਆਰੰਭ ਸੀ ਜੋ ਹੁਣ ਦੇਸ਼ ਦੀਆਂ ਸਭ ਤੋਂ ਵੱਡੀਆਂ ਕੈਮੀਕਲ ਫਰਮਾਂ ਵਿਚੋਂ ਇਕ ਹੈ । ਤੇ ਉਹ ਨੌਜਵਾਨ ਪ੍ਰਫੁੱਲ ਚੰਦਰ ਰੇਅ ਸੀ । ਅੱਜ ਰੇਅ ਨੂੰ ਭਾਰਤ ਦੀ ਰਸਾਇਣੀ ਸਨਅਤ ਦਾ ਪਿਤਾ ਮੰਨਿਆ ਜਾਦਾ ਹੈ । ਤੇ ਉਹਨੇ ਰਸਾਇਣ-ਵਿਗਿਆਨ ਦੀ ਖੋਜ ਦੇ ਕੇਂਦਰ ਹੀ ਵਿਕਸਿਤ ਨਹੀਂ ਕੀਤੇ ਅਤੇ ਸੂਝਵਾਨ ਨੌਜਵਾਨ ਰਸਾਇਣ-ਵਿਗਿਆਨੀਆਂ ਨੂੰ ਹੀ ਸਿਖਲਾਈ ਨਹੀਂ ਦਿੱਤੀ, ਸਗੋਂ ਆਪਣੀ ਮੌਲਕ ਖੋਜ ਨਾਲ ਭਾਰਤ ਨੂੰ ਰਸਾਇਣ-ਵਿਗਿਆਨ ਦੇ ਸੰਸਾਰ ਵਿਚ ਉਚੇ ਸਥਾਨ ਉਤੇ ਵੀ ਪੁਚਾ ਦਿੱਤਾ ।

ਇਕ ਸਦੀ ਪਹਿਲਾਂ ਭਾਰਤ ਅੱਜ ਵਾਲੇ ਭਾਰਤ ਤੋਂ ਬਿਲਕੁਲ ਹੀ ਵੱਖਰਾ ਸੀ । ਦੇਸ਼ ਵਿਚ ਕੋਈ ਸਨਅਤ ਨਹੀਂ ਸੀ । ਅੰਗਰੇਜ਼ ਇਸ ਦੇਸ ਵਿਚੋਂ ਕੱਚਾ ਮਾਲ ਇੰਗਲੈਂਡ ਅਤੇ ਹੋਰ ਥਾਵਾਂ ਨੂੰ ਭੇਜ ਦਿੰਦੇ ਸਨ ਤਾਂ ਜੋ ਉਹਨਾਂ ਦੀਆਂ ਸਨਅਤਾਂ ਚਲਦੀਆਂ ਰਹਿਣ । ਉਥੇ ਤਿਆਰ ਹੋਈਆਂ ਵਸਤਾਂ ਉਚੀਆਂ ਕੀਮਤਾਂ ਉਤੇ ਵੇਚਣ ਲਈ ਭਾਰਤ ਲਿਆਂਦੀਆਂ ਜਾਂਦੀਆਂ ਸਨ । ਸਿਟੇ ਵਜੋਂ ਮਹਿੰਗੀਆਂ ਵਿਦੇਸ਼ੀ ਚੀਜ਼ਾਂ ਖਰੀਦਣੀਆਂ ਪੈਂਦੀਆਂ ਸਨ ਅਤੇ ਦੇਸ਼ ਵਿਚ ਬੇਰੁਜ਼ਗਾਰੀ ਵੀ ਬਹੁਤ ਫੈਲੀ ਹੋਈ ਸੀ ।

1888 ਵਿਚ ਰੇਅ ਡੀ.ਐਸ-ਸੀ. ਦੀ ਡਿਗਰੀ ਲੈ ਕੇ ਐਡਨਬਰਾ ਤੋਂ ਪਰਤਿਆ । ਦੇਸ਼ ਦੀ ਹਾਲਤ ਦੇਖ ਕੇ ਉਹ ਬਹੁਤ ਪ੍ਰੇਸ਼ਾਨ ਹੋਇਆ । ਉਹਨੇ ਯੂਰਪੀ ਲਿਬਾਸ ਤਿਆਗ ਦਿੱਤਾ ਅਤੇ ਖੱਦਰ ਪਹਿਣਨ ਲੱਗਿਆ । ਉਹਨੇ ਦੇਸ਼ ਦੇ ਸਨਅਤੀਕਰਨ ਲਈ ਯਤਨ ਕਰਨ ਦਾ ਫੈਸਲਾ ਕੀਤਾ । ਉਹ ਕਲਕੱਤਾ ਦੇ ਪ੍ਰੈਜੀਡੈਂਸੀ ਕਾਲਜ ਵਿਚ ਲੈਕਚਰਾਰ ਲੱਗ ਗਿਆ । ਉਹਦੀ ਤਨਖਾਹ ਥੋੜ੍ਹੀ ਹੀ ਸੀ, ਪਰ ਉਹ ਕੋਈ ਸਨਅਤ ਸ਼ੁਰੂ ਕਰਨ ਲਈ ਲੋੜੀਂਦੇ ਧਨ ਦਾ ਪ੍ਰਬੰਧ ਕਰਨ ਵਾਸਤੇ ਵੱਧ ਤੋਂ ਵੱਧ ਬੱਚਤ ਕਰਨ ਲੱਗਿਆ ।

ਵਿਹਲੇ ਸਮੇਂ ਵਿਚ ਉਹ ਘਰੇ ਬਣਾਈ ਹੋਈ

ਪ੍ਰਯੋਗਸ਼ਾਲਾ ਵਿਚ ਪ੍ਰਯੋਗ ਕਰਦਾ ਰਹਿੰਦਾ । ਪਹਿਲਾਂ ਉਹਨੇ ਨਿੰਬੂਆਂ ਅਤੇ ਗਲਗਲਾਂ ਤੋਂ ਸਿਟਰਿਕ ਐਸਿਡ ਬਣਾਉਣਾ ਸ਼ੁਰੂ ਕੀਤਾ । ਇਹ ਕੰਮ ਸਫਲ ਨਾ ਹੋਇਆ ਕਿਉਂਕਿ ਨਿੰਬੂ ਅਤੇ ਗਲਗਲ ਮਹਿੰਗੇ ਸਨ ਅਤੇ ਸਿਟਰਿਕ ਐਸਿਡ ਬਜ਼ਾਰ ਵਿਚ ਸਸਤਾ ਹੀ ਮਿਲ ਜਾਂਦਾ ਸੀ ।

ਇਕ ਪੁਸਤਕ ਵਿਚ ਉਹਨੇ ਪੜ੍ਹਿਆ ਸੀ ਕਿ "ਗੰਧਕ ਦਾ ਤੇਜ਼ਾਬ ਸਨਅਤਾਂ ਦੀ ਮਾਂ ਹੈ"। ਸੋ ਉਹਨੇ ਇਹ ਤੇਜ਼ਾਬ ਬਣਾਉਣ ਦਾ ਯੋਤਨ ਕੀਤਾ । ਜਦੋਂ ਉਹ ਇਸ ਕੰਮ ਵਿਚ ਵੀ ਅਸਫਲ ਰਿਹਾ, ਸੋਡੇ ਦੇ ਫਾਸਫੇਟ ਨੇ ਉਹਦਾ ਧਿਆਨ ਖਿੱਚਿਆ । ਜਾਨਵਰਾਂ ਦੀਆਂ ਹੱਡੀਆਂ ਵਾਲੇ ਆਪਣੇ ਤਜਰਬੇ ਨਾਲ ਅੰਤ ਨੂੰ ਉਹ ਸਫਲ ਹੋ ਹੀ ਗਿਆ । ਜਿਹੜੀ ਸਨਅਤ ਉਹਨੇ ਸਥਾਪਿਤ ਕੀਤੀ, ਉਹ ਵਧਣ-ਫੁੱਲਣ ਲੱਗੀ । ਇਹਤੋਂ ਵੀ ਵਧ ਕੇ, ਹੋਰ ਲੋਕ ਉਹਦੇ ਪਾਏ-ਪੂਰਨਿਆਂ ਉਤੇ ਤੁਰਨ ਲੱਗੇ । ਦੇਸ਼ ਵਿਚ ਸਨਅਤਾਂ ਦਾ ਵਿਕਾਸ ਹੋਣ ਲੱਗਿਆ । 1944 ਵਿਚ ਉਹਦੇ ਦਿਹਾਂਤ ਤੋਂ ਪਹਿਲਾਂ ਦੇਸ਼ ਦੀ ਅਜ਼ਾਦੀ ਤੋਂ ਬਿਨਾਂ ਉਹਦੇ ਹੋਰ ਸਭ ਸੁਪਨੇ ਸੱਚੇ ਹੋ ਗਏ ਸਨ । ਅਜ਼ਾਦੀ ਉਹਦੇ ਦੇਹਾਂਤ ਹੋਣ ਤੋਂ ਤਿੰਨ ਸਾਲ ਮਗਰੋਂ ਆਈ ।

ਰੇਅ ਦਾ ਜਨਮ 2 ਅਗਸਤ 1861 ਨੂੰ ਰਾੜੂਲੀ-ਕਾਟੀਪਾੜਾ ਵਿਖੇ ਹੋਇਆ ਸੀ ਜੋ ਹੁਣ ਬੰਗਲਾਦੇਸ਼ ਵਿਚ ਹੈ । ਉਹਦਾ ਪਰਿਵਾਰ ਧਨੀ ਵੀ ਸੀ ਅਤੇ ਸਭਿਆ ਵੀ । ਬੈਂਜਾਮਿਨ ਫ਼ਰੈਂਕਲਿਨ ਦੀ ਸਵੈ-ਜੀਵਨੀ ਪੜ੍ਹਨ ਮਗਰੋਂ ਉਹਦੀ ਰੁਚੀ ਸਾਹਿਤ ਵਲੋਂ ਹਟ ਕੇ ਵਿਗਿਆਨ ਵੱਲ ਹੋ ਗਈ । ਅਸਮਾਨੀ ਬਿਜਲੀ ਦੇ ਲੱਛਣ ਬਾਰੇ ਜਾਣਨ ਲਈ ਫ਼ਰੈਂਕਲਿਨ ਵਲੋਂ ਕੀਤੇ ਗਏ ਪ੍ਰਸਿੱਧ "ਪਤੰਗ ਪ੍ਰਯੋਗ" ਨੇ ਉਹਨੂੰ ਬਹੁਤ ਪ੍ਰੇਰਿਆ । ਸੰਸਕ੍ਰਿਤ, ਲਾਤੀਨੀ, ਫਰਾਂਸੀਸੀ ਅਤੇ ਅੰਗਰੇਜ਼ੀ ਜਿਹੀਆਂ ਕਈ ਭਾਸ਼ਾਵਾਂ ਵਿਚ ਨਿਪੁੰਨਤਾ ਪ੍ਰਾਪਤ ਕਰਨ ਤੋਂ ਇਲਾਵਾ ਉਹਨੇ ਰਾਜਨੀਤੀ-ਸ਼ਾਸ਼ਤਰ, ਅਰਥ-ਸ਼ਾਸ਼ਤਰ ਅਤੇ ਇਤਿਹਾਸ ਦੀ ਵੀ ਚੰਗੀ ਮੁਹਾਰਤ ਪ੍ਰਾਪਤ ਕੀਤੀ ਹੋਈ ਸੀ ।

ਰੇਅ ਨੇ ਵਿਆਹ ਨਹੀਂ ਸੀ ਕਰਾਇਆ । ਉਹ ਆਪਣੇ ਦੋਸਤਾਂ ਅਤੇ ਵਿਦਿਆਰਥੀਆਂ ਵਿਚ ਹੀ ਰਹਿੰਦਾ ਸੀ । ਭਾਵੇਂ ਉਹਦੀ ਉਸਾਰੀ ਹੋਈ ਸਨਅਤ ਲੱਖਾਂ ਰੁਪਏ ਕਮਾ ਰਹੀ ਸੀ, ਉਹ ਫ਼ਕੀਰਾਂ ਵਾਂਗ ਹੀ ਰਹਿੰਦਾ ਸੀ । ਉਹ ਆਪਣੇ ਉਤੇ ਲੋੜ ਤੋਂ ਵੱਧ ਇਕ ਪੈਸਾ ਵੀ ਨਹੀਂ ਸੀ ਖਰਚਦਾ, ਪਰ ਗਰੀਬਾਂ ਅਤੇ ਰੋਗੀਆਂ ਦੇ ਭਲੇ ਲਈ ਹਜ਼ਾਰਾਂ ਰੁਪਏ ਦਾਨ ਦੇ ਦਿੰਦਾ ਸੀ । ਉਹ ਰਾਜਨੀਤੀ ਵਿਚ ਸਰਗਰਮ ਹਿੱਸਾ ਲੈਂਦਾ ਸੀ ।...

ਰਸਾਇਣ-ਵਿਗਿਆਨ ਵੱਲ ਉਹਦੀ ਮੁੱਖ ਦੇਣ 1896 ਵਿਚ ਮਰਕਿਉਰਸ ਨਾਈਟਰਾਈਟ ਦੀ ਲੱਭਤ ਸੀ । ਉਹਨੇ ਇਸ ਵਿਚੋਂ ਕਈ ਹੋਰ ਵਸਤਾਂ ਵੀ ਕੱਢੀਆਂ । ਉਹਦੀ ਪੁਸਤਕ ਦਿ ਹਿਸਟਰੀ ਆਫ਼ ਹਿੰਦੂ ਕੈਮਿਸਟਰੀ ਬਹੁਤ ਸਲਾਹੀ ਗਈ । ●

ਨਜ਼ਮ

## ਜੀਵਨ ਦੀ ਰਮਜ਼

ਭੂਰਾ ਸਿੰਘ ਮਹਿਮਾ ਸਰਜਾ

ਮੰਤਰ, ਨਾਮ, ਜਪੇ ਬਹੁਤੇਰੇ,
ਇੱਕ ਵੀ ਆਇਆ ਕੰਮ ਨਾ ਮੇਰੇ ।
ਜਾਪ ਕਰੇਂਦਿਆਂ ਉਮਰ ਬਿਤਾਈ,
ਦਿਸਦੀ ਨਾ ਕੋਈ ਸਮਝ ਬਣਾਈ ।
ਸੱਚੀ ਸਮਝ ਤੇ ਅਮਲ ਕਰੇਂਗਾ,
ਫਿਰ ਹੀ ਪੂਰਨ ਹੋ ਸਕੇਂਗਾ ।
ਮਾਲ੍ਹਾ ਜਾਪ ਜੇ ਅਮਲੋਂ ਖਾਲੀ,
ਜਿੱਕਣ ਮੱਝ ਪਈ ਕਰੇ ਜੁਗਲੀ ।
ਲਿਖਣ ਕਲਾ ਨੀਂ ਸੀ ਉਤਪਤ ਹੋਈ,
ਯਾਦ ਕਰਨ ਲਈ ਜਾਪ ਸੀ ਢੋਈ ।
ਆਮ ਲੋਕ ਸੀ ਅਨਪੜ੍ਹ ਸਾਰੇ,
ਅੱਖਰ ਗਿਆਨ ਤੇ ਅਕਲੋਂ ਮਾਰੇ ।
ਯਾਦ ਕਰਨ ਲਈ ਜਾਪ ਸੀ ਲੋੜ,
ਅੱਜ ਦੇ ਯੁੱਗ 'ਚ ਸਮਝ ਦੀ ਥੋੜ ।
ਬੁੱਧੀ, ਗਿਆਨ ਦੇ ਨਾਲ ਵਧਾ ਲੈ,
ਸੱਚ ਦੇ ਨਾਲ ਯਰਾਨੇ ਪਾ ਲੈ ।
ਪਰਖ ਦੇ ਬਾਝੋਂ ਜੋ ਹੈ ਗਿਆਨ,
ਉਸ ਤੋਂ ਪਾਸੇ ਕਰ ਲੈ ਧਿਆਨ ।
ਸੱਚੇ ਗਿਆਨ ਨੂੰ ਪਹਿਲਾਂ ਸਮਝ,
ਫੇਰ ਹੀ ਆਊ ਜੀਵਨ ਰਮਜ਼ ।
ਅਕਲੀਂ ਅਮਲ ਤੇ ਪਰਉਪਕਾਰ,
ਅੱਜ ਤੋਂ ਕਰ ਲੈ ਜਿਉਣ ਆਧਾਰ ।
ਜ਼ਿੰਦਗੀ ਹੋਊ ਸੰਪੂਰਨ ਤੇਰੀ,
ਕਰ ਲੈ ਸ਼ੁਰੂ ਨਾ ਲਾਈਂ ਦੇਰੀ,
ਹੁਣ ਤੋਂ ਸ਼ੁਰੂ ਹੈ ਕਾਹਦੀ ਦੇਰੀ ।





ਤਰਕਸ਼ੀਲ ਲਹਿਰ ਨਾਲ ਹੱਡੀਂ-ਹੰਢਾਏ ਪਲਾਂ ਦੀ ਦਾਸਤਾਨ-13

# ਅਸੀਂ ਵੇਖਿਆ ਸਿਆਸੀ ਚੌਧਰੀਆਂ ਦਾ ਰੰਗ

ਰਾਮ ਸਵਰਨ

ਮੈਜਿਕ ਰੈਮਿਡੀ ਐਕਟ ਅਨੁਸਾਰ ਧਾਗੇ-ਤਵੀਤ, ਹੱਥ-ਹਥੌਲਿਆਂ ਤੇ ਹੋਰ ਕਥਿਤ ਜਾਦੂਈ ਸ਼ਕਤੀਆਂ ਨਾਲ ਨਾਮੁਰਾਦ ਬਿਮਾਰੀਆਂ ਦਾ ਇਲਾਜ ਕਰਨ ਦਾ ਦਾਅਵਾ ਕਰਨਾ ਭਾਵੇਂ ਕਾਨੂੰਨਨ ਜੁਰਮ ਹੈ ਪਰ ਪਿੰਡਾਂ, ਕਸਬਿਆਂ ਤੇ ਸ਼ਹਿਰਾਂ ਵਿਚ ਅਖੌਤੀ ਬਾਬਿਆਂ ਦੁਆਰਾ ਚਲਾਇਆ ਜਾਂਦਾ ਇਹ ਧੰਦਾਂ ਬਦਸਤੂਰ ਜਾਰੀ ਹੈ । ਹਰ ਥਾਂ 'ਤੇ ਧਰਮ ਅਜਿਹਾ ਪਾਖੰਡ ਕਰਨ ਵਾਲਿਆਂ ਦਾ ਸਹਾਰਾ ਬਣਦਾ ਹੈ । ਸਿਆਸੀ ਚੌਧਰ ਕਰਨ ਵਾਲੇ ਵੀ ਅੰਧ-ਵਿਸ਼ਵਾਸ਼ ਦੇ ਹੱਕ ਵਿਚ ਹੀ ਡਟਦੇ ਹਨ । ਇਹ ਅਮਲ ਸਿੱਧੇ ਜਾਂ ਅਸਿੱਧੇ ਰੂਪ ਵਿਚ ਵੱਡੇ ਸਿਆਸੀ ਨੇਤਾਵਾਂ ਤਕ ਵੀ ਚਲਦਾ ਹੈ । ਲੋਕਾਂ ਨੂੰ ਅਗਿਆਨਤਾ ਦੇ ਚੱਕਰਵਿਊ ਵਿਚੋਂ ਕੱਢਕੇ ਸਿੱਧੇ ਰਾਹ ਤੋਰਨਾ 'ਲੋਕਤੰਤਰੀ' ਸਿਆਸੀ ਪਾਰਟੀਆਂ ਦੇ ਏਜੰਡੇ 'ਤੇ ਆਉਣ ਦੀ ਕੋਈ ਸੰਭਾਵਨਾ ਫ਼ਿਲਹਾਲ ਨਜ਼ਰ ਨਹੀਂ ਆਉਂਦੀ ।

ਫੀਲਡ ਵਿਚ ਕੰਮ ਕਰਦੇ ਤਰਕਸ਼ੀਲਾਂ ਨੂੰ ਅਖੌਤੀ ਬਾਬਿਆਂ ਵੱਲੋਂ ਲੋਕਾਂ ਨੂੰ ਗੁੰਮਰਾਹ ਕਰਨ, ਪਰਿਵਾਰ ਦੇ ਮੈਂਬਰਾਂ ਨੂੰ ਆਪਸ 'ਚ ਲੜਾਉਣ, ਧੋਖਾ-ਧੜੀ ਕਰਨ ਤੇ ਗੁੰਡਾਗਰਦੀ ਕਰਨ ਦੀਆਂ ਸ਼ਿਕਾਇਤਾਂ ਅਕਸਰ ਹੀ ਮਿਲਦੀਆਂ ਹਨ । ਕਈ ਥਾਵਾਂ 'ਤੇ ਯੂਥ ਕਲੱਬਾਂ ਦੇ ਨੌਜਵਾਨ ਅਤੇ ਪੰਚਾਇਤਾਂ ਸਹਿਯੋਗ ਕਰਦੀਆਂ ਹਨ । ਇਸ ਕਾਰਜ ਵਿਚ ਅਨੇਕਾਂ ਔਕੜਾਂ ਵੀ ਆਉਂਦੀਆਂ ਹਨ । ਸਮੁੱਚੇ ਪੰਜਾਬ 'ਚ ਅਨੇਕਾਂ ਵਾਰ ਤਰਕਸ਼ੀਲਾਂ ਦਾ ਅਖੌਤੀ ਬਾਬਿਆਂ ਨਾਲ ਆਮਣੇ-ਸਾਹਮਣੇ ਸਿੱਧਾ ਟਕਰਾਓ ਵੀ ਹੋਇਆ ਹੈ । ਹਰ ਥਾਂ 'ਤੇ ਲੋਕਾਂ ਦੇ ਸਾਥ ਨਾਲ ਤਰਕਸ਼ੀਲ ਕਾਮਿਆਂ ਦੀ ਅਗਵਾਈ 'ਚ ਪਾਖੰਡੀਆਂ ਨੂੰ ਈਨ ਮੰਨਣੀ ਪਈ ਹੈ । ਇਹ ਵੇਖਣ ਵਿਚ ਵੀ ਆਉਂਦਾ ਹੈ ਕਿ ਸਿਆਸੀ ਚੌਧਰੀ ਕਈ ਵਾਰ ਆਪਣੇ ਨਿੱਜੀ ਮੁਫਾਦ ਲਈ ਤਰਕਸ਼ੀਲਾਂ ਨੂੰ ਵਰਤਣ ਦੀ ਕੋਸ਼ਿਸ਼ ਕਰਦੇ ਹਨ । ਅਜਿਹੀ ਘਟਨਾ ਸਾਡੇ ਨਾਲ ਵੀ ਵਾਪਰੀ । ਗੱਲ ਸਤੰਬਰ, 2000 ਦੀ ਹੈ । ਮਲੋਟ ਉਪ-ਮੰਡਲ ਦੇ ਪਿੰਡ ਖੂਨਣ ਕਲਾਂ ਦੀ ਪੰਚਾਇਤ ਨੇ ਆਪਣੇ ਪਿੰਡ ਦੀ ਪੁੱਛਾਂ ਦੇਣ ਵਾਲੀ ਮਾਈ ਬੀਬੀ ਤਾਰੋ ਦੀ ਲਿਖਤੀ ਸ਼ਿਕਾਇਤ ਸੁਸਾਇਟੀ ਦੀ ਮੁਕਤਸਰ-ਲੱਖੇਵਾਲੀ ਇਕਾਈ ਕੋਲ ਕੀਤੀ । ਅਸੀਂ ਤੁਰੰਤ ਕਾਰਵਾਈ ਕਰਦਿਆਂ ਪੰਚਾਇਤ ਦੇ ਸੱਦੇ 'ਤੇ ਮਾਈ ਦਾ ਪਰਦਾਫਾਸ਼ ਕਰਨ ਲਈ ਉਥੇ ਜਾਣ ਦਾ ਦਿਨ ਨਿਸ਼ਚਿਤ ਕਰ ਲਿਆ ।

ਮਿਥੇ ਵੀਰਵਾਰ ਨੂੰ ਮੈਂ, ਪ੍ਰਧਾਨ ਤਰਸੇਮ ਲਾਲ, ਪੱਤਰਕਾਰ ਗੁਰਮੀਤ ਬਰਾੜ ਤੇ ਮਿਲਖ ਰਾਜ ਪਿੰਡ ਪਹੁੰਚ ਗਏ । ਪਹਿਲਾਂ ਅਸੀਂ ਤੈਅ ਕੀਤੇ ਪ੍ਰੋਗਰਾਮ ਅਨੁਸਾਰ ਉਸ ਮੋਹਤਬਰ ਵਿਅਕਤੀ ਕੋਲ ਗਏ ਜਿਹੜਾ ਮਾਈ ਖਿਲਾਫ਼ ਸ਼ਿਕਾਇਤ ਕਰਨ ਵਾਲਿਆਂ 'ਚੋਂ ਪ੍ਰਮੁੱਖ ਸੀ । ਉਹ ਸਿਆਸੀ ਪਾਰਟੀ ਦੇ ਇਕ ਧੜੇ ਦਾ ਸਰਗਰਮ ਆਗੂ ਵੀ ਸੀ । ਉਸ ਦਿਨ ਉਸਦਾ ਘਰੋਂ ਗੈਰ-ਹਾਜ਼ਰ ਹੋਣਾ ਸਾਨੂੰ ਰੜਕਿਆ । ਪਰ ਫਿਰ ਵੀ ਅਸੀਂ ਉਥੇ ਬੈਠ ਕੇ ਉਸਦੇ ਦੂਸਰੇ ਸਾਥੀਆਂ ਦੀ ਉਡੀਕ ਕਰਨ ਲੱਗੇ । ਉਸਦਾ ਇਕ ਨੇੜਲਾ ਸਾਥੀ ਤੇ ਮੈਂਬਰ 5-7 ਸਾਥੀਆਂ ਨੂੰ ਆਪਣੇ ਨਾਲ ਲੈ ਕੇ ਸਾਡੇ ਕੋਲ ਆਇਆ । ਚਾਹ-ਪਾਣੀ ਪੀਂਦਿਆਂ ਅਸੀਂ ਸਾਰੀ ਗੱਲਬਾਤ ਤੈਅ ਕਰ ਲਈ । ਉਥੋਂ ਹੀ ਅਸੀਂ ਮਾਈ ਦੇ ਘਰ ਵੱਲ ਨੂੰ ਤੁਰ ਪਏ । ਰਸਤੇ ਵਿਚੋਂ ਹੀ ਪੰਚ ਨੇ ਕੁਝ ਵਿਅਕਤੀ ਹੋਰ ਨਾਲ ਲੈ ਲਏ । ਅਸੀਂ ਜਿਸ ਗਲੀ ਵਿਚੋਂ ਵੀ ਲੰਘਦੇ, ਉਹ ਆਖਦਾ,"ਆਓ ਚੱਲੀਏ, ਬੀਬੀ ਪਾਲੋ ਦੇ ਦਰਬਾਰ 'ਚ । ਵੇਖਦੇ ਆਂ, ਕਿਹੜੀ ਸ਼ਕਤੀ ਆ ਉਹਦੇ 'ਚ, ਆਪਣੇ ਆਪ ਨੂੰ ਪਤਾ ਨੀਂ ਕੀ ਸਮਝਦੀ ਐ ?" ਪਿੰਡ ਦੇ ਲੋਕ ਜਿਸਨੂੰ ਜਿਵੇਂ ਵੀ ਖ਼ਬਰ ਮਿਲੀ, ਮਾਈ ਦੇ ਘਰ ਕੋਲ ਇਕੱਠੇ ਹੋਣ ਲੱਗੇ ।

ਵੀਰਵਾਰ ਹੋਣ ਕਰਕੇ ਬੀਬੀ ਪਾਰੋ ਦੇ ਦਰਬਾਰ 'ਚ ਅਨੇਕਾਂ ਲੋਕ ਪੁੱਛਾਂ ਲੈਣ ਲਈ ਆਏ ਹੋਏ ਸਨ । ਅਸੀਂ ਵੀ ਜਾ ਕੇ ਉਸਦੇ ਕਮਰੇ ਵਿਚ ਬੈਠ ਗਏ । ਕੱਚੇ ਕਮਰੇ ਵਿਚ ਥੋੜੇ ਉਚੇ ਥਾਂ 'ਤੇ ਵਿਛਾਏ ਗਦੈਲੇ ਉਪਰ ਉਹ ਬੈਠੀ ਹੋਈ ਸੀ । ਮਗਰਲੇ ਪਾਸੇ ਇਕ ਅਧਖੜ ਉਮਰ ਦੇ ਵਿਅਕਤੀ ਦੀ ਵੱਡੀ ਤਸਵੀਰ ਪਈ ਹੋਈ ਸੀ ਜਿਸਦੇ ਚਾਰ-ਚੁਫੇਰੇ ਧੂਫਾਂ ਲੱਗੀਆਂ ਹੋਈਆਂ ਸਨ । ਮਾਈ ਦੇ ਸਜਾਏ ਇਸ ਦੀਵਾਨ ਮੂਹਰੇ ਲਾਈਲੱਗ ਲੋਕਾਂ ਵੱਲੋਂ ਸ਼ਰਧਾ-ਵੱਸ ਟੇਕੇ ਗਏ ਨੋਟ ਪਏ ਹੋਏ ਸਨ । ਜਾਣ ਸਾਰ ਹੀ ਪ੍ਰਧਾਨ ਤਰਸੇਮ ਲਾਲ ਜੀ ਨੇ ਉਸਨੂੰ ਆਖਿਆ,"ਤੇ ਤੁਹਾਡਾ ਨਾਂ ਹੈ ਬੀਬੀ ਪਾਰੋ ।"

" ਹਾਂ ਬਾਈ ਜੀ, ਮੈਂ ਪੰਚਾਇਤ ਦੀ ਮੈਂਬਰ ਵੀ ਆਂ ।"ਮਾਈ ਨੇ ਦੱਸਿਆ ।

"...ਤੇ ਆਹ, ਤੁਸੀਂ ਕਿਹੜੇ ਕੰਮ 'ਤੇ ਲੱਗੇ ਓ "ਪ੍ਰਧਾਨ ਜੀ ਨੇ ਪੁੱਛਿਆ ।

"ਇਹ ਤਾਂ ਜੀ ਮੈਂ ਜੰਤਾ ਦੀ ਸੇਵਾ ਕਰਦੀ ਆਂ । ਦੁਖੀ ਲੋਕਾਂ ਦੇ ਕੰਮ ਆਉਂਦੀ ਆਂ ਤੇ ਪੁੱਛ-ਦੱਸ ਵੀ ਕਰ ਦਿੰਨੀ ਆਂ।" ਉਸਨੇ ਦੱਸਿਆ

"ਇਹ ਪਿੱਛੇ ਲੱਗੀ ਤਸਵੀਰ ਕਿਸਦੀ ਐ ਤੇ ਤੁਸੀਂ ਲੋਕਾਂ ਦਾ ਭਲਾ ਕਿਵੇਂ ਕਰਦੇ ਹੋ?"

"ਇਹ ਤਾਂ ਜੀ ਮੇਰਾ ਦਿਉਰ ਹੁੰਦਾ ਸੀ, ਵਿਚਾਰਾ ਦਰਵੇਸ਼ । ਉਹ ਕਿਧਰੇ ਗੁੰਮ ਹੋ ਗਿਆ ਸੀ । ਅਸੀਂ ਬਹੁਤ ਲੱਭਿਆ ਉਹਨੂੰ, ਪਰ ਕਿਧਰੋਂ ਨਹੀਂ ਲੱਭਾ । ਬੱਸ ਰੱਬ ਨੂੰ ਪਿਆਰਾ ਹੋ ਗਿਆ । ਇਹ ਦਰਵੇਸ਼ ਹੀ ਹੁਣ ਮੈਥੋਂ ਲੋਕਾਂ ਦੇ ਭਲੇ ਕਰਵਾਉਂਦਾ ਐ

ਹਰ ਵਾਰ ਨੂੰ ਮੈਂ ਦਰਬਾਰ ਲਾਉਂਦੀ ਆਂ। ਕਿਸੇ ਦੀ ਕੋਈ ਚੀਜ਼ ਗੰਮ ਹੋ ਜਾਵੇ, ਕੋਈ ਕਸਰ-ਮਸਰ ਹੋਵੇ ਜਾਂ ਕੋਈ ਹੋਰ ਦੁੱਖ-ਤਕਲੀਫ਼ ਹੋਵੇ, ਦਰਵੇਸ਼ ਮੈਥੋਂ ਸਭਦਾ ਭਲਾ ਕਰਵਾ ਦਿੰਦੈ" ਉਸਨੇ ਹੁੱਬ ਕੇ ਦੱਸਿਆ।

"ਇਹ ਪੱਕੀ ਗੱਲ ਹੈ ਕਿ ਤੁਸੀਂ ਲੋਕਾਂ ਦੀ ਹਰ ਦੁੱਖ-ਤਕਲੀਫ਼ ਠੀਕ ਕਰ ਦਿੰਦੇ ਹੋ ਜੇਕਰ ਸੱਚਮੁੱਚ ਹੀ ਅਜਿਹਾ ਹੈ ਤਾਂ ਦੋ-ਪੰਜ ਰੁਪਏ ਮੱਥਾ ਟਿਕਾਉਣ ਦਾ ਖਹਿੜਾ ਛੱਡੋ। ਤੁਸੀਂ ਇਸ ਕੰਮ ਨੂੰ ਠੀਕ ਸਾਬਤ ਕਰ ਦਿਓ ਤਾਂ ਅਸੀਂ ਤੁਹਾਨੂੰ ਲੱਖ ਰੁਪੈ ਦਾ ਇਨਾਮ ਦਿਵਾ ਦਿਆਂਗੇ।"ਪ੍ਰਧਾਨ ਜੀ ਨੇ ਆਖਿਆ।

"ਬਾਈ, ਤਸੀਂ ਤਰਕਸ਼ੀਲ ਆਲੇ ਤਾਂ ਨੀਂ ਕਿਤੇ ? ਤੁਸੀਂ ਤਾਂ ਆਪ ਈ ਜਾਣੀ-ਜਾਣ ਹੋ। ਤਹਾੜੇ ਤੋਂ ਕੀ ਲੁਕਿਐ ਫਿਰ!"ਇਹ ਆਖਕੇ ਉਹ ਦੀਵਾਨ ਤੋਂ ਉਠ ਕੇ ਸਾਡੇ ਬਰਾਬਰ ਆ ਕੇ ਬੈਠ ਗਈ।

"ਦੇਖ ਬੀਬੀ, ਤੇਰਾ ਇਹ ਗਲਤ ਤੇ ਗੈਰ-ਕਾਨੂੰਨੀ ਕੰਮ ਹੈ। ਤੈਨੂੰ ਆਪ ਤੇ ਕੁਝ ਆਉਂਦਾ ਨਹੀਂ, ਫਿਰ ਲੋਕਾਂ ਦਾ ਕੀ ਸੁਆਰ ਸਕਦੀ ਏਂ"

"ਬਾਈ ਜੀ, ਮੇਰਾ ਕੰਮ ਸਾਰੇ ਅਫ਼ਸਰਾਂ ਨੂੰ ਪਤੈ, ਸਾਡੀ ਪਾਲਟੀ ਦੇ ਜਥੇਦਾਰਾ ਨੇ ਆਖਿਆ ਹੈ ਕਿ ਕੋਈ ਤੇਰੀ 'ਵਾ ਵੱਲ ਨੀਂ ਝਾਕ ਸਕਦਾ। ਨਾਲੇ ਮੈਂ ਕਿਹੜਾ ਕਿਸੇ ਨੂੰ ਘਰੋਂ ਸੱਦ ਕੇ ਲਿਆਉਨੀਂ ਆਂ। ਦੁਖੀ ਲੋਕ ਆਪ ਈ ਆਉਂਦੇ ਆ" ਉਹ ਬੋਲੀ।

"ਜੇਕਰ ਤੂੰ ਕੁਝ ਕਰ ਕੇ ਵਿਖਾ ਸਕਦੀ ਏਂ ਤਾਂ ਹੁਣੇ ਲੋਕਾਂ ਦੇ ਸਾਹਮਣੇ ਵਿਖਾ। ਐਵੇਂ ਗੱਲਾਂ ਬਣਾਉਣ ਦਾ ਕੀ ਲਾਭ !"ਪ੍ਰਧਾਨ ਨੇ ਫਿਰ ਆਖਿਆ।

"ਦੇਖ ਬਾਈ, ਮੇਰੇ ਵਿਚ ਤਾਂ ਮੇਰਾ ਦਿਓਰ ਦਰਵੇਸ਼ ਆਉਂਦੈ, ਹੁਣ ਉਹ ਚਲਾ ਗਿਆ ਹੈ। ਮੇਰੇ ਕੋਲ ਜੋ ਕੁਝ ਹੈ, ਉਹ ਤੁਹਾਡੇ ਸਾਹਮਣੇ ਐ। ਹੋਰ ਮੈਨੂੰ ਕੁਝ ਨੀਂ ਪਤਾ!"

"ਨਾਲੇ ਮੈਨੂੰ ਇਕ ਗੱਲ ਹੋਰ ਦੱਸੋ, ਮੈਨੂੰ ਇਹ ਗੱਲ ਚੰਗੀ ਤਰ੍ਹਾਂ ਪਤੈ ਕਿ ਤੁਸੀਂ ਤਰਕਸ਼ੀਲ ਆਲੇ ਕਿਸੇ ਦੇ ਸੱਦੇ 'ਤੇ ਸ਼ਿਕਾਇਤ ਤੋਂ ਬਿਨਾਂ ਨੀਂ ਆਉਂਦੇ। ਅੱਜ ਤੁਹਾਨੂੰ ਮੇਰੇ ਕੋਲ ਕੌਣ ਲੈ ਕੇ ਆਇਐ ?"ਉਹ ਬੋਲੀ।

"ਸਾਡੇ ਲਈ ਇਹ ਦੱਸਣਾ ਕੋਈ ਲਾਜਮੀ ਨਹੀਂ ਕਿ ਅਸੀਂ ਕਿਸਦੇ ਸੱਦੇ 'ਤੇ ਆਏ ਹਾਂ ਪਰ ਸਾਡੇ ਕੋਲ ਤੇਰੀ ਸ਼ਿਕਾਇਤ ਜਰੂਰ ਪਹੁੰਚੀ ਐ।"ਪ੍ਰਧਾਨ ਜੀ ਨੇ ਆਖਿਆ।

ਇਹ ਸੁਣ ਕੇ ਬੀਬੀ ਪਾਲੋ ਉਠ ਕੇ ਖੜੀ ਹੋ ਗਈ। ਉਹ ਸਾਡੇ ਨਾਲ ਗਏ ਪੰਚ ਵੱਲ ਉਂਗਲ ਕਰਕੇ ਉਚੀ-ਉਚੀ ਕਹਿਣ ਲੱਗੀ,"ਇਹ ਸ਼ਿਕਾਇਤ ਜਰੂਰ ਹੀ ਤੇਰੀ ਕੀਤੀ ਹੋਊ। ਤੁਸੀਂ ਮੈਨੂੰ ਗਰੀਬਣੀ ਨੂੰ ਜਿਉਣ ਨਹੀਂ ਨਾ ਦਿੰਦੇ, ਮੈਂ ਕਿਹੜੀ ਮਰਜ਼ੀ ਪਾਲਟੀ ਨਾਲ ਜਾਵਾਂ, ਥੋਨੂੰ ਕੀ ਐ ? ਤੁਸੀਂ ਤਰਕਸ਼ੀਲ ਆਲਿਆਂ ਨੂੰ ਆਪਣੀ ਲੜਾਈ 'ਚ ਕਿਉਂ ਲਿਆਂਦੈ ? ਮੈਂ ਥੋਨੂੰ ਸਮਝੂੰਗੀ !"

ਉਸਦੇ ਚੁੱਪ ਕਰਨ ਦੀ ਦੇਰ ਹੀ ਸੀ ਕਿ ਬੀਬੀ ਪਾਲੋ ਦਾ ਪਤੀ ਤੇ ਇਕ ਮੁੰਡਾ ਗਰਮੀ ਖਾ ਕੇ ਅੰਦਰੋਂ ਗੰਡਾਸੇ ਕੱਢ ਲਿਆਏ। ਉਹ ਉਚੀ-ਉਚੀ ਗਾਲ੍ਹ-ਮੰਦਾ ਕੱਢਣ ਲੱਗੇ। ਸਾਡੇ ਨਾਲ ਗਏ ਪੰਚ ਤੇ ਉਸਦੇ ਸਾਥੀਆਂ ਨੂੰ ਆਖਣ ਲੱਗੇ"ਬਾਹਰ ਨਿਕਲੋ ਓਏ ! ਵੱਡਿਓ ਸਰਦਾਰੋ! ਤੁਸੀਂ ਇਹ ਜੁਅਰਤ ਕਿਵੇਂ ਕੀਤੀ, ਸਾਡੇ ਘਰ ਬਾਹਰੋਂ ਬੰਦੇ ਲਿਆਉਣ ਦੀ।" ਇਸ ਰੌਲੇ-ਰੱਪੇ ਤੇ ਝਗੜੇ ਵਿਚ ਉਹ ਮਾਈ ਦੇ ਘਰੋਂ ਚਲੇ ਗਏ। ਅਸੀਂ ਇਕੱਲੇ ਉਥੇ ਰਹਿ ਗਏ। ਮਾਈ ਦੇ ਬਾਰ 'ਚ ਪਿੰਡ ਦੇ ਲੋਕਾਂ ਦਾ ਵਾਹਵਾ ਇਕੱਠ ਹੋ ਗਿਆ।

"ਦੇਖੋ, ਬਾਈ ਜੀ, ਸਾਡਾ ਥੋਡੇ ਨਾਲ ਕੋਈ ਝਗੜਾ ਨਹੀਂ ਪਰ ਤੁਸੀਂ ਸਾਨੂੰ ਇਕ ਗੱਲ ਜਰੂਰ ਦੱਸ ਕੇ ਜਾਇਓ ਕਿ ਤੁਹਾਨੂੰ ਬੁਲਾ ਕੇ ਕੌਣ ਲਿਆਇਐ?" ਮਾਈ ਨੇ ਆਖਿਆ।

ਅਸੀਂ ਸਾਰੀ ਗੱਲਬਾਤ ਰੀਕਾਰਡ ਕਰ ਲਈ ਸੀ। ਅਸੀਂ ਮਾਈ ਤੇ ਉਸਦੇ ਪਰਿਵਾਰ ਨੂੰ ਸਪਸ਼ਟ ਕੀਤਾ ਕਿ ਸਾਡੇ ਨਾਲ ਵੱਧ-ਘੱਟ ਬੋਲਣ ਦੀ ਲੋੜ ਨਹੀਂ। ਅਸੀਂ ਪੰਚਾਇਤ ਵੱਲੋਂ ਕੀਤੀ ਸ਼ਿਕਾਇਤ ਦੇ ਆਧਾਰ 'ਤੇ ਆਏ ਹਾਂ। ਇਹ ਸੁਣਕੇ ਉਹ ਇਕ ਵਾਰ ਸ਼ਾਂਤ ਹੋ ਗਏ ਤੇ ਅਸੀਂ ਮਾਈ ਦੇ ਘਰੋਂ ਵਾਪਸ ਆ ਗਏ। ਗੱਲ ਸਪਸ਼ਟ ਹੋ ਗਈ ਸੀ। ਸ਼ਿਕਾਇਤ ਕਰਨ ਵਾਲੀ ਧਿਰ ਦਾ ਸੁਸਾਇਟੀ ਦੇ ਮਿਸ਼ਨ ਜਾਂ ਲੋਕਾਂ ਨੂੰ ਚੇਤਨ ਕਰਨ ਦੇ ਉਦੇਸ਼ ਨਾਲ ਕੋਈ ਸਬੰਧ ਨਹੀਂ ਸੀ। ਉਨ੍ਹਾਂ ਦਾ ਤਾਂ ਪੁੱਛਾਂ ਦੇਣ ਵਾਲੀ ਮਾਈ ਬੀਬੀ ਪਾਲੋ ਨਾਲ ਸਿਆਸੀ ਝਗੜਾ ਸੀ। ਬੀਬੀ ਪਾਲੋ ਉਸ ਸਮੇਂ ਸੱਤਾ 'ਤੇ ਕਾਬਜ਼ ਪਾਰਟੀ ਦੀ ਸਮਰਥਕ ਸੀ। ਇਸ ਲਈ ਉਹ ਸੁਸਾਇਟੀ ਨੂੰ ਵਰਤ ਕੇ ਬੀਬੀ ਪਾਲੋ ਨੂੰ ਨੀਵਾਂ ਵਿਖਾਉਣਾ ਚਾਹੁੰਦੇ ਸਨ। ਪਿੰਡ ਦਾ ਦਲਿਤ ਸਰਪੰਚ ਵਿਰੋਧੀ ਪਾਰਟੀ ਦੇ ਸ਼ਿਕਾਇਤ-ਕਰਤਾ ਆਗੂ ਨਾਲ ਸੀਰੀ ਰਲਿਆ ਹੋਇਆ ਸੀ। ਉਸਨੂੰ ਸਾਰੇ ਮਾਮਲੇ ਦੀ ਕੋਈ ਜਾਣਕਾਰੀ ਨਹੀਂ ਸੀ ਪਰ ਸ਼ਿਕਾਇਤ ਵਾਲੇ ਪੱਤਰ ਉਪਰ ਉਸਦਾ ਅੰਗੂਠਾ ਲੱਗਾ ਹੋਇਆ ਸੀ। ਸਾਨੂੰ ਆਪਣੀ ਇਸ ਗਲਤੀ ਦਾ ਅਹਿਸਾਸ ਹੋਇਆ ਕਿ ਪਹਿਲਾਂ ਮਸਲੇ ਦੀ ਪੜਤਾਲ ਕਰਕੇ ਹੀ ਕੇਸ ਹੱਥ 'ਚ ਲੈਣਾ ਚਾਹੀਦਾ ਸੀ। ਭਾਵੇਂ ਮਾਈ ਨੂੰ ਸਾਡੇ ਸਾਹਮਣੇ ਲੋਕਾਂ ਦੇ ਇਕੱਠ ਵਿਚ ਲਾਜਵਾਬ ਹੋਣਾ ਪਿਆ ਸੀ ਪਰ ਸਿਆਸੀ ਰੰਗਤ ਲੈਣ ਕਰਕੇ ਮਾਮਲੇ ਨੇ ਨਵਾਂ ਮੋੜ ਲੈ ਲਿਆ ਸੀ।

ਸਾਡੇ ਵਾਪਸ ਆਉਣ ਉਪਰੰਤ ਮਾਈ ਨੇ ਮਲੋਟ ਪੁਲਿਸ ਪਾਸ ਸਾਡੇ ਕੋਲ ਸ਼ਿਕਾਇਤ ਕਰਨ ਵਾਲੇ ਆਗੂਆਂ ਦੀ ਇਕ ਸ਼ਿਕਾਇਤ ਕਰ ਦਿੱਤੀ ਕਿ ਉਨ੍ਹਾਂ ਨੇ ਬਾਹਰੋਂ ਬੰਦੇ ਲਿਆ ਕੇ ਮੇਰੇ ਗਲ ਪਵਾਏ ਹਨ ਪਰ ਉਸਨੇ ਤਰਕਸ਼ੀਲਾਂ ਦਾ ਜ਼ਿਕਰ ਨਹੀਂ ਕੀਤਾ। ਉਨ੍ਹਾਂ ਮੁੜ ਸਾਡੇ ਪਾਸ ਪਹੁੰਚ ਕੀਤੀ ਪਰ ਅਸੀਂ ਉਸ ਦਿਨ ਦੀ ਕਾਰਗੁਜ਼ਾਰੀ ਤੇ ਉਨ੍ਹਾਂ ਵੱਲੋਂ ਨਿਭਾਏ ਰੋਲ ਤੋਂ ਨਿਰਾਸ਼ ਸਾਂ। ਉਹ ਚਾਹੁੰਦੇ ਸਨ ਕਿ ਪੁਲਿਸ ਕੋਲ ਜਾ ਕੇ ਇਕ ਧਿਰ ਬਣਕੇ ਸਾਰੀ ਕਹਾਣੀ ਬਿਆਨ ਕਰੀਏ। ਹੁਣ ਵੀ ਉਹ ਸੁਸਾਇਟੀ ਨੂੰ ਵਰਤਣ ਦੀ ਮਨਸ਼ਾ ਨਾਲ ਆਏ ਸਨ। ਅਸੀਂ

(ਬਾਕੀ ਸਫਾ 50 'ਤੇ)



# ਡੇਰਿਆਂ ਤੇ ਭੀੜ ਕਿਉਂ

ਗੁਰਚਰਨ ਨੂਰਪੁਰ

ਵਰਤਮਾਨ ਸਮੇਂ ਨੂੰ ਅਸੀਂ ਸਾਇੰਸ ਦੇ ਯੁੱਗ ਦਾ ਨਾਮ ਦਿੱਤਾ ਹੈ। ਪਰ ਸਾਡੀ ਮਾਨਸਿਕਤਾ ਇਹ ਹੈ ਕਿ ਅਸੀਂ ਅਜੇ ਵੀ ਆਪਣੇ ਕਾਰੋਬਾਰ ਤੇ ਘਰ ਪ੍ਰੀਵਾਰ ਦੀ ਹੋਣੀ ਨੂੰ ਕਿਸੇ ਗੈਬੀ ਸ਼ਕਤੀ ਦੇ ਹੱਥ ਸਮਝਦੇ ਹਾਂ। ਸਾਡੇ ਸਮਾਜ ਦੇ ਲੋਕਾਂ ਦੀ ਬਹੁਗਿਣਤੀ ਕੰਪਿਊਟਰ ਦੇ ਇਸ ਯੁੱਗ ਵਿਚ ਵੀ ਅੰਧਵਿਸ਼ਵਾਸ਼ ਦੇ ਹਨ੍ਹੇਰਿਆਂ 'ਚ ਭਟਕ ਰਹੀ ਹੈ। ਸਾਡੀ ਅਗਿਆਨਤਾ ਅਤੇ ਕਮਜ਼ੋਰੀਆਂ ਦਾ ਫਾਇਦਾ ਉਠਾਉਣ ਲਈ ਪੰਜਾਬ ਅਤੇ ਇਸ ਦੇ ਆਸ ਪਾਸ 'ਚ ਵੱਡੀ ਪੱਧਰ ਸੰਤਵਾਦ ਅਤੇ ਡੇਰਾਵਾਦ ਦਾ ਦੌਰ ਸ਼ੁਰੂ ਹੋ ਗਿਆ ਹੈ ਤਰੱਕੀ ਕਰਕੇ ਜੋ ਦਿਨ-ਰਾਤ ਵਧ-ਫੁੱਲ ਰਿਹਾ ਹੈ। ਸਾਡੇ ਦੇਸ਼ ਵਿਚ ਜਿੱਥੇ ਬਹੁਗਿਣਤੀ ਅੰਧਵਿਸ਼ਵਾਸ਼ੀ ਲੋਕਾਂ ਦੀ ਹੈ, ਇਸ ਧੰਦੇ ਤੋਂ ਵਧੀਆ ਹੋਰ ਕੋਈ ਧੰਦਾ ਨਹੀਂ ਹੈ। ਗਿਆਨ-ਵਿਗਿਆਨ ਤੋਂ ਵਿਹੂਣੇ ਇਹ ਸਾਧ, ਸੰਤ, ਤਾਂਤਰਿਕ, ਪਾਖੰਡੀ ਦਿਨਾਂ ਵਿਚ ਹੀ ਕਰੋੜਾਂ ਦੀ ਜਾਇਦਾਦ ਦੇ ਮਾਲਕ ਬਣ ਜਾਂਦੇ ਹਨ। ਹੌਲੀ ਹੌਲੀ ਉਸ ਸਮੇਂ ਇਹਨਾਂ ਦਾ ਦਿਮਾਗ ਵਿਗੜਨਾ ਸ਼ੁਰੂ ਹੋ ਜਾਂਦਾ ਹੈ ਜਦੋਂ ਵੱਡੇ ਵੱਡੇ ਨੇਤਾ, ਮੰਤਰੀ, ਅਫਸਰ ਆਪਣੇ ਸਵਾਰਥਾਂ ਦੀ ਖਾਤਰ ਇਹਨਾਂ ਦੇ ਪੈਰੀਂ ਆਣ ਪੈਂਦੇ ਹਨ। ਇਹਨਾਂ ਡੇਰਿਆਂ ਅਤੇ ਡੇਰੇਦਾਰਾਂ ਦੀ ਬਦੌਲਤ ਸਾਡੇ ਸਮਾਜ ਵਿਚ ਇਕ ਵਿਹਲੜ ਜਮਾਤ ਪੈਦਾ ਹੋ ਰਹੀ ਹੈ ਜੋ ਕਿਰਤੀ ਲੋਕਾਂ ਦੀ ਖੂਨ ਪਸੀਨੇ ਦੀ ਕਮਾਈ ਨੂੰ ਵਿਹਲਿਆਂ ਬੈਠ ਕੇ ਡਕਾਰ ਰਹੀ ਹੈ। ਅਖੌਤੀ ਸਾਧਾਂ-ਸੰਤਾਂ ਦੇ ਨਿੱਤ ਨਵੇਂ ਡੇਰੇ ਕਿਵੇਂ ਉਸਰ ਰਹੇ ਹਨ ? ਇਹਨਾਂ ਦੇ ਡੇਰਿਆਂ 'ਤੇ ਭੀੜਾਂ ਕਿਵੇਂ ਲੱਗੀਆਂ ਰਹਿੰਦੀਆਂ ਹਨ। ਇਸ ਪਿੱਛੇ ਭਾਵੇਂ ਹੋਰ ਵੀ ਕਈ ਕਾਰਨ ਹੋ ਸਕਦੇ ਹਨ ਪਰ ਮੁੱਖ ਰੂਪ ਵਿਚ ਤਿੰਨ ਕਾਰਨ ਹਨ।

1.ਸਾਡੇ ਸੰਸਕਾਰ ਅਤੇ ਅੰਧਵਿਸ਼ਵਾਸ਼ੀ ਧਾਰਨਾਵਾਂ ਜੋ ਪੀੜੀ-ਦਰ-ਪੀੜੀ ਚੱਲੀਆਂ ਆ ਰਹੀਆਂ ਹਨ। ਜਿਵੇਂ ਅਸੀਂ ਆਪਣੀ ਅਤੇ ਆਪਣੀ ਪਰਿਵਾਰ ਦੀ ਆਰਥਿਕ ਅਤੇ ਸਰੀਰਕ ਤੌਰ 'ਤੇ ਸੁਰੱਖਿਆ ਲਈ ਕਿਸੇ ਗੈਬੀ ਸ਼ਕਤੀ ਨੂੰ ਜ਼ਿੰਮੇਵਾਰ ਠਹਿਰਾਉਂਦੇ ਹਾਂ। ਇਸੇ ਵਾਸਤੇ ਹੀ ਜ਼ਿਆਦਾਤਰ ਲੋਕ ਪਾਠ, ਪੂਜਾ, ਯੱਗ, ਹਵਨ, ਤੀਰਥ-ਯਾਤਰਾ ਆਦਿ ਕਰਦੇ ਹਨ।

2.ਸਾਡੀ ਵਿਦਿਅਕ ਪ੍ਰਣਾਲੀ ਇੰਨੀ ਨੁਕਸਦਾਰ ਹੈ ਕਿ ਮਨੁੱਖ ਪੜ੍ਹਨੂੰ-ਲਿਖ ਕੇ ਵੀ ਵਿਗਿਆਨਕ ਸੋਚ ਦਾ ਧਾਰਨੀ ਨਹੀਂ ਬਣ ਸਕਦਾ ਸਗੋਂ ਅੰਧਵਿਸ਼ਵਾਸ਼ੀ ਹੀ ਰਹਿ ਜਾਂਦਾ ਹੈ। ਇਸੇ ਲਈ ਕਿਸੇ ਸਾਧ-ਸੰਤ ਦੇ ਆਉਣ ਤੇ ਪੜ੍ਹੇ-ਲਿਖੇ ਲੋਕ ਵੀ ਝਾੜੂ ਲੈ ਕੇ ਸੜਕਾਂ ਸਾਫ ਕਰਨ ਲੱਗ ਪੈਂਦੇ ਹਨ।

3.ਸਾਡੇ ਦੇਸ਼ ਵਿਚ ਮਨੋਰੰਜਨ ਦੇ ਸਾਧਨਾਂ ਦੀ ਘਾਟ ਹੋਣ ਕਰਕੇ ਵੀ ਲੋਕ ਟਰੱਕਾਂ, ਬੱਸਾਂ, ਟਰਾਲੀਆਂ, ਜੀਪਾਂ, ਕਾਰਾਂ ਤੇ ਅਜਿਹੇ ਧਾਰਮਿਕ ਅਸਥਾਨਾਂ ਤੇ ਵੱਡੀ ਗਿਣਤੀ 'ਚ ਜਾਂਦੇ ਹਨ। ਸਾਡੀ ਅਗਿਆਨਤਾ ਦਾ ਫਾਇਦਾ ਅਖੌਤੀ ਸਾਧ-ਸੰਤ ਅਤੇ ਪੁਜਾਰੀ ਵਰਗ ਉਠਾਉਂਦਾ ਹੈ।

ਇਹਨਾਂ ਅਖੌਤੀ ਸਾਧਾਂ ਦੇ ਡੇਰਿਆਂ 'ਤੇ ਦਿਨਾਂ ਵਿਚ ਹੀ ਵੱਡੇ-ਵੱਡੇ ਲੰਗਰ ਹਾਲ, ਪਰਵਚਨ ਹਾਲ ਤੇ ਸਰੋਵਰ ਬਣ ਜਾਂਦੇ ਹਨ। ਇਹ ਇੰਨਾ ਪੈਸਾ ਕਿੱਥੋਂ ਆਉਂਦਾ ਹੈ। ਇੰਨੀ ਜਲਦੀ ਇਹ ਤਰੱਕੀ ਕਿਵੇਂ ਸੰਭਵ ਹੁੰਦੀ ਹੈ। ਇਹ ਸਮਝਣ ਲਈ ਥੋੜਾ ਹੋਰ ਵਿਸਥਾਰ 'ਚ ਜਾਣ ਦੀ ਲੋੜ ਹੈ :-

ਹਰ ਕੰਮ ਦੇ ਹੋਣ ਪਿੱਛੇ ਮੁੱਖ ਰੂਪ 'ਚ ਦੋ ਹੀ ਪੱਖ ਹੁੰਦੇ ਹਨ, ਜਾਂ ਉਹ ਕੰਮ ਹੋ ਜਾਏਗਾ ਜਾਂ ਨਹੀਂ ਹੋਵੇਗਾ। ਮਿਸਾਲ ਵਜੋਂ ਕੋਈ ਵਿਅਕਤੀ ਚਾਹਵੇ ਕਿ ਉਸਦੇ ਲੜਕੇ ਨੂੰ ਰਿਸ਼ਤਾ ਹੋਵੇ ਤਾਂ ਉਸਦੇ ਲੜਕੇ ਨੂੰ ਜਾਂ ਰਿਸ਼ਤਾ ਹੋ ਜਾਣਾ ਹੈ ਜਾਂ ਨਹੀਂ ਹੋਵੇਗਾ। ਰਿਸ਼ਤਾ ਹੋ ਕੇ ਟੁੱਟ ਜਾਣਾ ਇਕ ਵਖਰੀ ਗੱਲ ਹੈ। ਸਾਧ-ਸੰਤ, ਤਾਂਤਰਿਕ, ਬਾਬੇ ਇਸੇ ਗੱਲ ਦਾ ਹੀ ਫਾਇਦਾ ਲੈਂਦੇ ਹਨ। ਉਦਾਹਰਣ ਦੇ ਤੌਰ 'ਤੇ ਇਕ ਡੇਰੇ ਦੇ ਸਾਧ ਪਾਸ ਸੌ ਜੋੜੇ ਲੜਕਾ ਹੋਣ ਦੀ ਆਸ ਨਾਲ ਅਰਦਾਸ ਕਰਵਾਉਂਦੇ ਹਨ, ਤਾਂ ਜਨ ਸੰਖਿਆ 'ਚ ਲੜਕੀ-ਲੜਕੇ ਦੇ ਅਨੁਪਾਤ ਦੇ ਹਿਸਾਬ ਨਾਲ ਤਕਰੀਬ 50 ਜੋੜਿਆਂ ਦੇ ਘਰ ਲੜਕਾ ਪੈਦਾ ਹੋਵੇਗਾ। ਇਹਨਾਂ 'ਚ ਜੇ ਕਰ ਹਰ ਇਕ ਇਕ ਹਜ਼ਾਰ ਰੁਪੈ ਵੀ ਡੇਰੇ 'ਤੇ ਦਾਨ ਦੇਣ ਤਾਂ ਬਿਨਾਂ ਕਿਸੇ ਲਾਗਤ ਤੋਂ ਡੇਰੇ ਤੇ 50 ਹਜ਼ਾਰ ਰੁਪੈ ਭੇਂਟ ਹੋ ਜਾਂਦੇ ਹਨ। ਬਾਕੀ ਰਹੀ ਲੜਕੀ ਪੈਦਾ ਕਰਨ ਵਾਲੇ ਜੋੜਿਆਂ ਦੀ ਗੱਲ, ਉਹ ਉਕਤ ਸਾਧ ਨੂੰ ਦੋਸ਼ ਨਹੀਂ ਦਿੰਦੇ, ਆਪਣੀ ਕਿਸਮਤ ਨੂੰ ਕੋਸਦੇ ਹਨ ਅਤੇ ਕਿਸੇ ਹੋਰ ਡੇਰੇ ਤੇ ਜਾਣਾ ਸ਼ੁਰੂ ਕਰ ਦਿੰਦੇ ਹਨ। ਦੂਜੇ ਅਰਥਾਂ ਵਿਚ ਇਸ ਧੰਦੇ ਨੂੰ ਇੰਝ ਵੀ ਸਮਝਿਆ ਜਾ ਸਕਦਾ ਹੈ। ਜੇਕਰ ਇਕ ਪਿੰਡ ਦਾ ਕੋਈ ਚਲਾਕ ਵਿਅਕਤੀ ਆਪਣੇ ਇਲਾਕੇ ਦੇ ਦਸ ਬੱਚਿਆਂ ਨੂੰ ਕਹੇ ਕਿ ਮੈਂ ਤੁਹਾਨੂੰ ਬੋਰਡ ਦੇ ਇਮਤਿਹਾਨ 'ਚ ਪਾਸ ਕਰਵਾ ਦਿੰਦਾ ਹਾਂ। ਪਰ ਇਸ ਲਈ ਹਰੇਕ ਬੱਚੇ ਤੋਂ ਹਜ਼ਾਰ ਰੁਪੈ ਲਵਾਂਗਾ। ਹੁਣ ਜੇਕਰ ਪੰਜ ਬੱਚੇ ਕੁਦਰਤੀ ਪਾਸ ਹੋ ਜਾਣ ਤਾਂ ਬਿਨ੍ਹਾਂ ਕਿਸੇ ਕੰਮ ਕੀਤਿਆਂ ਉਸ ਵਿਅਕਤੀ ਨੂੰ 5000 ਰੁਪੈ ਮਿਲ ਗਏ। ਦੁਨੀਆਂ ਵਿਚ ਕੋਈ ਵੀ ਕੰਮ ਕਰਨ ਲਈ ਅਤੇ ਪੈਸਾ ਕਮਾਉਣ ਲਈ ਮਿਹਨਤ ਕਰਨ ਅਤੇ ਪੈਸਾ ਲਗਾਉਣ ਦੀ ਜ਼ਰੂਰਤ ਪੈਂਦੀ ਹੈ ਪਰ ਇਹ ਦੁਨੀਆਂ ਦਾ ਇੱਕੋ-ਇੱਕ ਅਜਿਹਾ ਧੰਦਾ ਹੈ ਜਿਸ ਵਿਚ ਪੈਸਾ ਲਗਾਉਣ ਦੀ ਕੋਈ ਜ਼ਰੂਰਤ ਨਹੀਂ ਪੈਂਦੀ ਅਤੇ ਆਮਦਨ ਵੀ ਵੱਧ ਹੁੰਦੀ ਹੈ।

ਸਾਡੇ ਦੇਸ਼ 'ਚ ਜਿੱਥੇ ਕੇਂਦਰੀ ਸਿਖਿਆ ਮੰਤਰੀ ਸਕੂਲਾਂ, ਕਾਲਜਾਂ ਤੇ ਹੋਰ ਵਿਦਿਅਕ ਅਦਾਰਿਆਂ ਵਿਚ ਜੋਤਿਸ਼ ਵਿਦਿਆ ਪੜ੍ਹਾਉਣ ਲਈ ਅੱਡੀ ਚੋਟੀ ਦਾ ਜ਼ੋਰ ਲਾ ਰਹੇ ਹੋਣ। ਜਿਥੇ ਮੀਂਹ ਪਵਾਉਣ ਲਈ ਮੰਤਰੀਆਂ ਵੱਲੋਂ ਗੁੱਡੀਆਂ ਫੂਕੀਆਂ ਜਾਂਦੀਆਂ ਹੋਣ ਲੋਕਾਂ ਵੱਲੋਂ ਕਰੋੜਾਂ ਰੁਪੈ ਯੱਗਾਂ, ਹਵਨਾਂ ਤੇ ਖਰਚ ਕੀਤੇ ਜਾਂਦੇ ਹੋਣ। ਸਾਧ-ਸੰਤ, ਟੀ.ਵੀ.ਚੈਨਲਾਂ 'ਤੇ ਸਮਾਂ ਖਰੀਦ ਕੇ ਪਰਵਚਨ ਕਰਦੇ ਹੋਣ, ਉਥੇ ਹਾਲ ਦੀ ਘੜੀ ਪਖੰਡੀ ਲੋਕਾਂ ਦੀ ਗਿਣਤੀ ਹੋਰ ਵਧ ਜਾਣ ਦੀ ਭਵਿੱਖਬਾਣੀ ਕੀਤੀ ਜਾ ਸਕਦੀ ਹੈ।

ਵਿਗਿਆਨਕ ਸੋਚ ਰੱਖਣ ਵਾਲੇ ਵਿਕਸਤ ਮੁਲਕਾਂ ਵਿਚ ਅਜਿਹੇ ਮਜ਼ਬੀ ਪਖੰਡ ਦਾ ਬੋਲਬਾਲਾ ਘਟ ਰਿਹਾ ਹੈ। ਆਮ ਤੌਰ 'ਤੇ ਵੇਖਿਆ ਜਾਵੇ ਤਾਂ ਅਜਿਹੇ ਪਖੰਡ ਗਰੀਬ ਮੁਲਕਾਂ ਵਿਚ ਹੀ ਪਨਪਦੇ ਹਨ।

ਅੱਜ ਵਾਹੀਯੋਗ ਜ਼ਮੀਨ 'ਤੇ ਡੇਰੇ ਉਸਾਰ ਕੇ ਇਹ ਪਾਖੰਡੀ ਸਾਧ-ਸੰਤ ਜਿੱਥੇ ਦੇਸ਼ ਦੀ ਸੰਪਤੀ ਨੂੰ ਖੋਰਾ ਲਾ ਰਹੇ ਹਨ ਉਥੇ ਇਹਨਾਂ ਡੇਰਿਆਂ ਵਿਚ ਸਰੀਰਕ ਸ਼ੋਸ਼ਣ ਤੇ ਆਰਥਿਕ ਲੁਟ ਵੀ ਹੋ ਰਹੀ ਹੈ। ਇਹਨਾਂ ਡੇਰਿਆਂ ਵਿਚ ਮਹੀਨੇ ਬਾਅਦ ਅਤੇ ਸਲਾਨਾ ਹੋਣ ਵਾਲੇ ਭੰਡਾਰਿਆਂ, ਬਰਸੀਆਂ ਅਤੇ ਹੋਰ ਸਮਾਗਮਾਂ ਲਈ ਲੱਖਾਂ ਲੀਟਰ ਪੈਟਰੋਲ, ਡੀਜ਼ਲ ਨਜਾਇਜ ਹੀ ਫੂਕਿਆ ਜਾਂਦਾ ਹੈ, ਹਜ਼ਾਰਾਂ ਲੋਕਾਂ ਦੀ ਸ਼ਕਤੀ ਫਜ਼ੂਲ ਕੰਮਾਂ ਤੇ ਖਰਚ ਹੁੰਦੀ ਹੈ। ਵਿਗਿਆਨਕ ਸੋਚ ਨੂੰ ਭੰਡਣ ਵਾਲੇ ਇਹ ਅਖੌਤੀ ਸਾਧ ਵਿਗਿਆਨ ਦਾ ਮੁਹੱਈਆ ਕਰਾਇਆ ਹਰ ਸੁਖ ਭੋਗ ਰਹੇ ਹਨ। ਲੋਕਾਂ ਨੂੰ 'ਮਾਇਆ ਨਾਗਨੀ ਹੈ, ਇਸ ਤੋਂ ਬਚੋ' ਦੇ ਉਪਦੇਸ਼ ਦੇ ਰਹੇ ਹਨ। ਲੋਕਾਂ ਤੋਂ ਆਪਣੇ ਵਾਸਤੇ ਦਾਨ ਲੈ ਕੇ ਅਗਲੇ ਜਨਮਾਂ 'ਚ ਸਵਰਗ ਦੇ ਲਾਰੇ ਲਾ ਰਹੇ ਇਹ ਲੋਕ ਆਪ ਇਸੇ ਜਨਮ 'ਚ ਹੀ ਰਾਜਿਆਂ-ਮਹਾਰਾਜਿਆਂ ਵਰਗਾ ਜੀਵਨ ਬਤੀਤ ਕਰ ਰਹੇ ਹਨ। ਇਹਨਾਂ ਸਾਧਾਂ ਦੇ ਹਜ਼ਾਰਾਂ ਦੀ ਗਿਣਤੀ 'ਚ ਹੁੰਦਿਆਂ ਵੀ ਸਾਡੀਆਂ ਸਮੱਸਿਆਵਾਂ ਘਟ ਨਹੀਂ ਰਹੀਆਂ ਸਗੋਂ ਵਧੀਆਂ ਹੀ ਹਨ। ਅੱਜ ਅਖੌਤੀ ਮਜ਼ਬੀ ਡੇਰੇ ਪਾਠ-ਪੂਜਾ, ਹਵਨ-ਯੱਗ, ਭੰਡਾਰੇ ਤਰੱਕੀ ਦੇ ਰਾਹਾਂ ਦੇ ਰੋੜੇ ਬਣ ਰਹੇ ਹਨ। ਇਹਨਾਂ ਦੀ ਆੜ ਲੈ ਕੇ ਪਖੰਡੀ ਤੇ ਚਲਾਕ ਲੋਕ ਸਮਾਜ ਦੇ ਗਲਤ ਵਤੀਰਿਆਂ ਨੂੰ ਚਲਦਾ ਰੱਖਣ ਲਈ ਸਹਾਈ ਹੋ ਰਹੇ ਹਨ। ਫਿਰ ਸੋਚੀਏ ਕਿ ਇਹਨਾਂ ਪਾਖੰਡੀ ਸਾਧਾਂ-ਸੰਤਾਂ ਮਗਰ ਲੱਗ ਕੇ ਅਤੇ ਇਹਨਾਂ ਦੇ ਡੇਰਿਆਂ ਦੇ ਵਾਰ ਵਾਰ ਚੱਕਰ ਲਗਾ ਕੇ ਅਸੀਂ ਆਪਣਾ ਅਤੇ ਆਪਣੇ ਸਮਾਜ ਦਾ ਸੁਧਾਰ ਕਿਵੇਂ ਕਰ ਸਕਦੇ ਹਾਂ।

ਪਿੰਡ ਨਰਪਰ(ਜ਼ਿਲਾ ਫਿਰੋਜਪਰ)

ਇਹ ਮੈਗਜ਼ੀਨ ਡਾਇਰੈਕਟਰ, ਸਿੱਖਿਆ ਵਿਭਾਗ, ਪੰਜਾਬ, ਚੰਡੀਗੜ੍ਹ, ਦੇ ਹੁਕਮ ਨੰ.4-93 ਐਡੀਟਰ, ਪੰਜਾਬ, ਚੰਡੀਗੜ੍ਹ, ਦੇ 17.1.94 ਅਧੀਨ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।

ਮਿੰਨੀ ਕਹਾਣੀ

## ਵਡੇਰੇ

ਰਣਜੀਤ, ਝਨੇਰ

ਭੁੱਖਣ ਭਾਣੇ ਰਾਜ ਨੂੰ ਘਰੇ ਵੜਦਿਆਂ ਹੀ ਕੁੱਝ ਸੁਗੰਧੀ ਆਈ। ਖ਼ੁਸ਼ੀ 'ਚ ਖੀਵੇ ਰਾਜੂ ਨੇ ਬਸਤਾ ਵਰਾਂਡੇ 'ਚ ਵਗਾਹ ਮਾਰਿਆ ਅਤੇ ਸਿੱਧਾ ਰਸੋਈ 'ਚ ਜਾ ਵੜਿਆ। ਜਿਥੇ ਰਾਜੂ ਦੀ ਬੀਬੀ ਮਾਲਨੂੰ ਪੂਰੇ ਪਕਾ ਰਹੀ ਸੀ। ਰਾਜੂ ਮਾਲ੍ਹ ਪੂਰੇ ਖਾਣ ਲਈ ਜ਼ਿਦ ਕਰਨ ਲੱਗਿਆ। ਵਾਰ ਵਾਰ ਜ਼ਿਦ ਕਰਨ 'ਤੇ ਰਾਜੂ ਦੀ ਮਾਂ ਖਿਝ ਕੇ ਬੋਲੀ,"ਕਿਵੇਂ ਬਾਂਦਰਾਂ ਵਾਗੂੰ ਟਪੂਸੀਆਂ ਮਾਰਦਾ, ਪਿਓ ਵਰਗਾ, ਕਿਸੇ ਵੱਡ-ਵਡੇਰੇ ਨੂੰ ਵੀ ਮੰਨ ਲਈਦਾ। ਅੱਜ ਜੇਠਾ ਵਾਰ ਹੈ, ਪਹਿਲਾਂ ਰੋਟੀ ਵਡੇਰਿਆਂ ਨੂੰ ਦੇਣੀ ਹੈ।" ਰਾਜੂ ਦੀ ਮਾਂ ਨੇ ਖੀਰ ਕੌਲੀ 'ਚ ਪਾਕੇ ਮਾਲ੍ਹ ਪੂਰੇ ਥਾਲੀ 'ਚ ਪਰੋਸ ਕੇ ਕੋਠੇ 'ਤੇ ਰੱਖ ਦਿੱਤੇ। ਅਤੇ ਰਾਜੂ ਨੂੰ ਵੀ ਖੀਰ ਅਤੇ ਮਾਲ੍ਹ ਪੂਰੇ ਖਾਣ ਲਈ ਪਰੋਸ ਦਿੱਤੇ। ਦੇਖਦਿਆਂ ਹੀ ਦੇਖਦਿਆਂ ਕੋਠੇ 'ਤੇ ਕਾਂ ਹੀ ਕਾਂ ਇਕੱਠੇ ਹੋ ਗਏ। ਰਾਜੂ ਕਦੇ ਕੋਠੇ 'ਤੇ ਪੈ ਰਹੀ ਕਾਵਾਂ ਰੌਲੀ ਵੱਲ ਦੇਖ ਰਿਹਾ ਸੀ, ਕਦੇ ਵਰਾਂਡੇ 'ਚ ਲਟਕਦੀ ਬਾਬੇ ਦੀ ਖਸਤਾ ਹਾਲਤ 'ਚ ਤਸਵੀਰ ਵੱਲ।●

## ਅਪੀਲ ਤੇ ਸੂਚਨਾ

ਸਾਰੇ ਤਰਕਸ਼ੀਲ ਲਹਿਰ ਦੇ ਕਾਮਿਆਂ, ਹਮਦਰਦਾਂ ਅਤੇ ਸ਼ੁਭਚਿੰਤਕਾਂ ਨੂੰ ਇਹ ਦੱਸਿਆ ਜਾਂਦਾ ਹੈ ਕਿ ਮਰਹੂਮ ਕ੍ਰਿਸ਼ਨ ਬਰਗਾੜੀ ਦੀ ਯਾਦ ਵਿਚ ਬਰਗਾੜੀ ਵਿਖੇ ਉਸਾਰੇ ਜਾਣ ਵਾਲੇ ਮਨੋਰੋਗ ਸਲਾਹ ਕੇਂਦਰ ਲਈ ਡੇਢ ਕਨਾਲ ਜਗ੍ਹਾ ਖਰੀਦ ਕੇ ਉਸਦੀ ਰਜਿਸਟਰੀ ਕਰਵਾ ਲਈ ਗਈ ਹੈ ਉਸਤੇ ਉਸਾਰੀ ਲਈ ਡੀਜ਼ਾਇਨਿੰਗ ਮਾਹਰਾਂ ਨਾਲ ਸਲਾਹ-ਮਸ਼ਵਰੇ ਜਾਰੀ ਹਨ। ਛੇਤੀ ਹੀ ਇਸਦੀ ਉਸਾਰੀ ਸ਼ੁਰੂ ਕੀਤੀ ਜਾਣੀ ਹੈ। ਇਸ ਲਈ ਸਾਰੇ ਵੀਰ ਇਸਦੀ ਉਸਾਰੀ ਵਿਚ ਆਪੋ-ਆਪਣਾ ਯੋਗਦਾਨ ਪਾਉਣ ਲਈ ਆਪਣੇ ਵਿਤ ਮੁਤਾਬਕ ਵਿਤੀ ਸਹਾਇਤਾ ਭੇਜਣ ਦੀ ਖੇਚਲ ਕਰਨ। ਇਹ ਵਿਤੀ ਸਹਾਇਤਾ ਭੇਜਣ ਲਈ ਮੁੱਖ ਦਫਤਰ ਨਾਲ ਸੰਪਰਕ ਪੈਦਾ ਕੀਤਾ ਜਾ ਸਕਦਾ ਹੈ।

2. ਇਸਤੋਂ ਇਲਾਵਾ ਸਾਰੇ ਜ਼ੋਨਾਂ ਅਤੇ ਇਕਾਈਆਂ ਨੂੰ ਵੀ ਇਹੀ ਸਲਾਹ ਦਿੱਤੀ ਜਾਂਦੀ ਹੈ ਕਿ ਜੇਕਰ ਉਹ ਆਪੋ-ਆਪਣੇ ਦਫਤਰ ਕਿਸੇ ਜਗ੍ਹਾ 'ਤੇ ਉਸਾਰਨੇ ਚਾਹੁੰਦੇ ਹੋਣ ਤਾਂ ਉਹ ਵੀ ਇਸੇ ਡੀਜ਼ਾਈਨ ਮੁਤਾਬਕ ਹੀ ਉਸਾਰਨ ਤਾਂਕਿ ਤਰਕਸ਼ੀਲ ਲਹਿਰ ਅਤੇ ਇਸਦੀਆਂ ਖੜੀਆਂ ਕੀਤੀਆਂ ਸੰਸਥਾਵਾਂ ਦੀ ਵੱਖਰੀ ਪਹਿਚਾਣ ਬਣਾਈ ਜਾ ਸਕੇ।●





# ਪੁਲਾੜੀ ਉਪਗ੍ਰਹਿ : ਕਾਰਜ ਪ੍ਰਣਾਲੀ ਅਤੇ ਭੂਮਿਕਾ

ਸੀ.ਪੀ.ਕੰਬੋਜ

ਰਾਕਟ ਦੀ ਮਦਦ ਨਾਲ ਧਰਤੀ ਤੋਂ ਹਜ਼ਾਰਾਂ ਕੋਹਾਂ ਦੀ ਦੂਰੀ 'ਤੇ ਛੱਡੇ ਜਾਣ ਵਾਲੇ ਇਕ ਵਿਸ਼ਾਲ ਇਲੈਕਟ੍ਰਾਨਿਕਸ ਅਤੇ ਦੂਰ-ਸੰਚਾਰੀ ਕਲ-ਪੁਰਜ਼ਿਆਂ ਨਾਲ ਲੈਸ ਉਪਕਰਨ ਨੂੰ ਉਪਗ੍ਰਹਿ ਕਿਹਾ ਜਾਂਦਾ ਹੈ। ਉਪਗ੍ਰਹਿ ਨੂੰ ਪੁਲਾੜ ਤਕ ਪਹੁੰਚਾਉਣ ਲਈ ਰਾਕਟ ਦੀ ਵਰਤੋਂ ਕੀਤੀ ਜਾਂਦੀ ਹੈ। ਰਾਕਟ ਨੂੰ ਸਫਲਤਾ-ਪੂਰਵਕ ਦਾਗਣ ਲਈ ਇਹ ਜਰੂਰੀ ਹੈ ਕਿ ਉਸ ਦੇ ਬਾਲਣ ਵਿਚ ਅਜਿਹੇ ਗੁਣ ਹੋਣ ਕਿ ਉਹ ਜੈਟ ਰਾਹੀਂ ਵੱਧ ਤੋਂ ਵੱਧ ਗੈਸਾਂ ਬਾਹਰ ਕੱਢ ਸਕੇ ਅਤੇ ਬਲਣ ਉਪਰੰਤ ਘੱਟ ਤੋਂ ਘੱਟ ਸੁਆਹ ਪੈਦਾ ਕਰੇ। ਅਜਿਹੇ ਬਾਲਣ ਦਾ ਢੁਕਵਾਂ ਬਲਣ ਤਾਪਮਾਨ ਅਤੇ ਕੈਲੋਰੀ ਮੁੱਲ ਹੋਣਾ ਵੀ ਅਤਿ-ਜਰੂਰੀ ਹੈ। ਅਜਿਹੇ ਖਾਸ ਕਿਸਮ ਦੇ ਬਾਲਣ ਨੂੰ 'ਪ੍ਰੋਪਲੈਂਟ' ਕਿਹਾ ਜਾਂਦਾ ਹੈ ਤੇ ਇਸ ਦੀ ਬਲਣ ਕ੍ਰਿਆ ਦਾ ਚੰਗੀ ਤਰ੍ਹਾਂ ਸੰਚਾਲਨ ਕਰਨ ਲਈ ਇਸ ਵਿਚ ਉਚਿਤ ਮਾਤਰਾ ਵਿਚ ਆਕਸੀਕਾਰਕ ਪਾਇਆ ਜਾਂਦਾ ਹੈ।

ਧਰਤੀ ਦੇ ਚਾਰੋਂ ਪਾਸੇ ਫੈਲੇ ਹਵਾ ਦੇ ਵਿਸ਼ਾਲ ਗਲਾਫ਼ ਤੋਂ ਵੀ ਉਤਾਂਹ ਜਿੱਥੇ ਹਵਾ ਦੀ ਹੋਂਦ ਨਾ-ਮਾਤਰ ਹੀ ਹੈ, ਨੂੰ ਪੁਲਾੜ ਜਾਂ ਸਪੇਸ ਦਾ ਨਾਂ ਦਿੱਤਾ ਗਿਆ ਹੈ। ਜ਼ਿਆਦਾਤਰ ਉਪਗ੍ਰਹਿਆਂ (ਕੇਵਲ ਦੂਰ-ਸਚਾਰੀ) ਨੂੰ ਧਰਤੀ ਤੋਂ ਹਜ਼ਾਰਾਂ ਮੀਲਾਂ ਦੀ ਦੂਰੀ 'ਤੇ ਪੁਲਾੜ ਦੇ ਪਥ ਵਿਚ ਸਥਾਪਤ ਕੀਤਾ ਜਾਂਦਾ ਹੈ। ਇੱਥੇ ਇਹ ਵਰਨਣਯੋਗ ਹੈ ਕਿ ਪੁਲਾੜ ਦੇ ਗ੍ਰਹਿ-ਪਥ ਵਿਚ ਸਥਾਪਤ ਕੀਤੀ ਕਿਸੇ ਪੁਲਾੜੀ ਵਸਤੂ ਵਿਚ ਇਕ ਅਜਿਹਾ ਸਵੈ-ਪਰਿਪਥਕ ਬਲ ਆ ਜਾਂਦਾ ਹੈ ਜਿਸ ਕਾਰਨ ਪਥ ਦੇ ਦਾਇਰੇ ਵਿਚ ਆਈ ਹਰੇਕ ਵਸਤੂ ਸਵੈਚਾਲਿਤ ਹੋ ਉਠਦੀ ਹੈ ਤੇ ਇਕ ਨਿਰਧਾਰਿਤ ਵੇਗ ਨਾਲ ਘੁੰਮਣਾ ਸ਼ੁਰੂ ਕਰ ਦਿੰਦੀ ਹੈ। ਇਹ ਵੇਗ ਧਰਤੀ ਦੇ ਆਪਣੀ ਧੁਰੀ ਦੁਆਲੇ ਘੁੰਮਣ ਦੇ ਤੁੱਲ ਭਾਵ 24 ਘੰਟੇ ਪ੍ਰਤੀ ਚੱਕਰ ਹੁੰਦਾ ਹੈ। ਉਪਗ੍ਰਹਿ ਨੂੰ ਕਿਸੇ ਤੇਜ਼ ਰਫਤਾਰੀ ਰਾਕਟ ਦੀ ਸਹਾਇਤਾ ਨਾਲ ਜਦੋਂ ਪੁਲਾੜ 'ਚ ਨਿਰਧਾਰਿਤ ਉਚਾਈ 'ਤੇ ਦਾਗਿਆ ਜਾਂਦਾ ਹੈ ਤਾਂ ਉਪਗ੍ਰਹਿ ਪੁਲਾੜ ਵਿਚ ਚੱਕਰ ਕੱਟਣੇ ਸ਼ੁਰੂ ਕਰ ਦਿੰਦਾ ਹੈ। ਰਾਕਟ ਨੂੰ ਵਾਪਸ ਉਤਾਰ ਲਿਆ ਜਾਂਦਾ ਹੈ। ਉਪਗ੍ਰਹਿ ਧਰਤੀ 'ਤੇ ਬਣੇ ਉਪਗ੍ਰਹਿਾਂ ਜਿਵੇਂ ਇਸਰੋ(ਬੰਗਲੌਰ), ਪੁਲਾੜ ਖੋਜ ਕੇਂਦਰ(ਅਹਿਮਦਾਬਾਦ), ਸਾਰ ਕੇਂਦਰ (ਸ੍ਰੀ ਹਰੀਕੋਟਾ), ਦੁਆਰਾ ਸਥਾਪਤ ਕੀਤੇ ਜਾਂਦੇ ਹਨ। ਉਪਗ੍ਰਹਿਆਂ ਨੂੰ ਆਪਣੇ ਪਥ ਵਿਚ ਧਰਤੀ ਦੁਆਲੇ ਚੱਕਰ ਕੱਟਣ ਲਈ ਕਿਸੇ ਪ੍ਰਕਾਰ ਦੀ ਮੋਟਰ ਜਾਂ ਇੰਜਣ ਦੀ ਲੋੜ ਨਹੀਂ ਪੈਂਦੀ। ਅਜਿਹੀ ਸਹਾਇਤਾ ਦੀ ਲੋੜ ਸਿਰਫ ਉਪਗ੍ਰਹਿ ਨੂੰ ਪਥ ਤਕ ਪਹੁੰਚਾਉਣ ਲਈ ਅਤੇ ਉਸ ਨੂੰ ਲੋੜੀਂਦੀ ਗਤੀ ਪ੍ਰਦਾਨ ਕਰਨ ਲਈ ਹੀ ਪੈਂਦੀ ਹੈ ਜਿਹੜੀ ਕਿ ਰਾਕਟ ਰਾਹੀਂ ਪੂਰੀ ਕੀਤੀ ਜਾਂਦੀ ਹੈ।

ਅਤਿ-ਅਧੁਨਿਕ ਰਾਡਾਰ, ਟੈਲੀਸਕੋਪਾਂ ਅਤੇ ਕੰਪਿਊਟਰਾਂ ਨਾਲ ਲੈਸ ਅਜਿਹੇ ਉਪਗ੍ਰਹਿ ਕੇਂਦਰ ਉਪਗ੍ਰਹਿਆਂ ਦੀ ਸਮੁੱਚੀ ਕਾਰਜ ਪ੍ਰਣਾਲੀ ਨੂੰ ਕੰਟਰੋਲ ਕਰਦੇ ਹਨ। ਉਪ-ਗ੍ਰਹਿ ਨੂੰ ਧਰਤੀ ਤੋਂ ਛੱਡੇ ਜਾਣ ਤੋਂ ਮਗਰੋਂ ਰਾਕਟ ਦੇ ਇੰਜਣ ਅਤੇ ਪ੍ਰੋਪਲੈਂਟ ਬਾਰੇ ਜਾਣਕਾਰੀ, ਮਸਲਨ ਉਪਗ੍ਰਹਿ ਦੇ ਟਰਾਂਸਪੋਂਡਰ, ਸੋਲਰ ਬੈਟਰੀਆਂ ਅਤੇ ਹੋਰ ਸੋਲਰ ਉਪਕਰਨਾਂ, ਕੈਮਰਾ ਪ੍ਰਣਾਲੀਆਂ ਨਾਲ ਸਬੰਧਤ ਸਾਰੀਆਂ ਜਾਣਕਾਰੀਆਂ ਨੂੰ ਧਰਤੀ ਦੇ ਉਪਗ੍ਰਹਿ ਕੇਂਦਰ ਦੇ ਕੰਪਿਊਟਰ ਰਾਹੀਂ ਲਗਾਤਾਰ ਪ੍ਰਾਪਤ ਕਰਕੇ ਨਿਰੀਖਣ ਕੀਤਾ ਜਾਂਦਾ ਹੈ।

ਜੀ ਸਟੇਸ਼ਨਰੀ ਆਰਬਿਟ ਜਾਂ ਇਸ ਤੋਂ ਉਪਰਲੀ ਪੁਲਾੜੀ ਸੀਮਾ ਵਿਚ ਛੱਡੇ ਜਾਣ ਵਾਲੇ ਉਪਗ੍ਰਹਿਆਂ ਨੂੰ ਜ਼ਿਆਦਾਤਰ ਮੌਸਮ ਨਾਲ ਸਬੰਧਤ ਕੰਮਾਂ, ਭੂ-ਗਰਭੀ ਭੰਡਾਰਾਂ, ਸਮੁੰਦਰ ਤਲੀ ਖਣਿਜਾਂ ਦਾ ਪਤਾ ਲਗਾਉਣ ਲਈ ਭੇਜਿਆ ਜਾਂਦਾ ਹੈ। ਪਰ ਅਜਿਹੇ ਪਥ ਦੀ ਦੂਰੀ ਵਧੇਰੇ ਹੋਣ ਕਾਰਨ ਦੂਰ-ਸੰਚਾਰੀ ਕੰਮਾਂ ਜਿਵੇਂ ਇੰਟਰਨੈਟ, ਮੋਬਾਈਲ ਫੋਨ ਆਦਿ ਲਈ ਵਰਤੋਂ ਕਰਨਾ ਜਿਆਦਾ ਲਾਹੇਵੰਦ ਨਹੀਂ ਸਮਝਿਆ ਜਾਂਦਾ ਕਿਉਂਕਿ ਧਰਤੀ ਤੋਂ ਮੋਬਾਈਲ ਫੋਨ ਦੇ ਟਰਾਂਸਮੀਟਰ ਤੋਂ ਨਿਕਲੀਆਂ ਰੇਡੀਓ ਤਰੰਗਾਂ ਨੂੰ ਖਲਾਅ ਵਿਚ ਸਥਾਪਤ ਕੀਤੇ ਉਪਗ੍ਰਹਿ ਦੇ ਰਿਸੀਵਰ 'ਤੇ ਪਹੁੰਚਣ ਅਤੇ ਫਿਰ ਵਾਪਸ ਆਉਣ ਵਿਚ ਵਧੇਰੇ ਸਮਾਂ ਲਗਦਾ ਹੈ। ਇਹੀ ਕਾਰਨ ਹੈ ਕਿ ਅਜਿਹੇ ਕੰਮਾਂ ਵਿਚ ਸਮੇਂ ਦੀ ਸੂਖਮਤਾ ਨੂੰ ਅਹਿਮ ਸਝਿਆ ਜਾਂਦਾ ਹੈ।

ਭਾਰਤੀ ਪੁਲਾੜੀ ਖੋਜ ਵਿਗਿਆਨੀਆਂ ਦੀਆਂ ਅਥਾਹ ਕੋਸ਼ਿਸ਼ਾਂ ਦੇ ਲੰਬੇ ਅਤੇ ਚੁਣੌਤੀਆਂ ਭਰੇ ਦੌਰ ਵਿਚ ਕਈ ਅਜਿਹੇ ਰਾਕਟਾਂ ਅਤੇ ਉਪਗ੍ਰਹਿਆਂ ਦਾ ਵਿਕਾਸ ਹੋਇਆ ਜਿਸ ਨੂੰ ਦੇਖ ਕੇ ਵਿਕਸਿਤ ਦੇਸ਼ ਹੈਰਾਨ ਹੋ ਕੇ ਰਹਿ ਗਏ। ਭਾਰਤ ਨੇ ਆਪਣਾ ਪਹਿਲਾ ਪੁਲਾੜ ਖੋਜ ਕੇਂਦਰ 1957 ਵਿਚ ਨੈਨੀਤਲ ਵਿਚ ਸਥਾਪਤ ਕਰਕੇ ਪੁਲਾੜੀ ਸਫਰ ਦੀ ਸ਼ੁਰੂਆਤ ਕੀਤੀ। ਥੁੰਬਾਂ ਪੁਲਾੜ ਖੋਜ ਕੇਂਦਰ ਦੀ 1962 ਵਿਚ ਸਥਾਪਨਾ ਪੁਲਾੜੀ ਖੋਜਾਂ ਦੇ ਦੌਰ ਵਿਚ ਮੀਲ ਦਾ ਪੱਥਰ ਸਾਬਤ ਹੋਈ ਜਿੱਥੋਂ 1965 ਵਿਚ ਭਾਰਤ ਨੇ ਆਪਣਾ ਪਹਿਲਾ ਰਾਕਟ 'ਸਾਊਡਿੰਗ' ਛੱਡ ਕੇ ਕਾਮਯਾਬੀ ਪ੍ਰਾਪਤ ਕੀਤੀ। 1975 ਵਿਚ ਪਹਿਲਾ ਭਾਰਤੀ ਉਪਗ੍ਰਹਿ 'ਆਰੀਆ ਭੱਟ' ਦੀ ਸੋਵੀਅਤ ਸੰਘ ਦੀ ਕਾਸਮਾਸ ਰਾਕਟ ਵੱਲੋਂ ਸਫਲ ਪਥ ਸਥਾਪਨਾ ਹੋਈ ਜਿਹੜਾ ਐਕਸਰੇ, ਖਗੋਲ-ਵਿਗਿਆਨ, ਸੌਰ-ਵਿਗਿਆਨ ਅਤੇ ਮੌਸਮ ਵਿਭਾਗ ਲਈ ਲਾਹੇਵੰਦ ਸਿੱਧ ਹੋਇਆ।

(ਈ.ਸੀ.ਸੀ.ਵਿਭਾਗ, ਸੇਂਟ ਕਬੀਰ ਪੌਲੀਟਿਕਨਿਕ, ਫਾਜ਼ਿਲਕਾ)

## ਲੋਕੋ ! ਉਠੋ!! ਜਾਗੋ !!!

...ਭਾਰਤ ਭੂਸ਼ਨ, ਮੌੜ ਮੰਡੀ

ਬੀਤੇ ਦਿਨੀਂ ਨਾਗਪੁਰ ਵਿਚ ਇਕ ਬਹੁਤ ਹੀ ਦਰਦਨਾਕ ਘਟਨਾ ਵਾਪਰੀ। ਜਦੋਂ ਇੱਥੋਂ ਨੇੜਲੇ ਇਕ ਪਿੰਡ ਦੀ ਪੰਚਾਇਤ ਦੇ ਸਾਹਮਣੇ ਇਕੱਠੀ ਹੋਈ ਭੀੜ ਨੇ 'ਪ੍ਰੀਤਮ ਬਾਈ' ਨਾਂ ਦੀ ਇਕ ਔਰਤ ਨੂੰ ਕੁੱਟ-ਕੁੱਟ ਕੇ ਮਾਰ ਦਿੱਤਾ। ਘਟਨਾ ਇਸ ਤਰ੍ਹਾਂ ਵਾਪਰੀ ਦੱਸੀ ਜਾਂਦੀ ਹੈ ਕਿ ਪ੍ਰੀਤਮ ਬਾਈ ਅਤੇ ਉਸ ਦਾ ਪਤੀ ਆਪਣੇ ਦੋ ਬੱਚਿਆਂ ਸਮੇਤ ਥੋੜਾ ਸਮਾਂ ਪਹਿਲਾਂ ਹੀ ਇਸ ਪਿੰਡ ਵਿਚ ਆ ਕੇ ਵਸੇ ਸਨ। ਕੁਝ ਦਿਨ ਪਹਿਲਾਂ ਇਨ੍ਹਾਂ ਦੇ ਗਵਾਂਢੀ ਪਰਿਵਾਰ ਦੀ ਇਕ ਲੜਕੀ ਬਿਮਾਰ ਹੋ ਗਈ। ਜਦੋਂ ਇਸ ਲੜਕੀ ਨੂੰ 'ਜਤੇਸ਼ ਠਾਕੁਰ' ਨਾਂ ਦੇ ਇਕ ਤਾਂਤਰਿਕ ਨੂੰ ਦਿਖਾਇਆ ਗਿਆ ਤਾਂ ਉਸਨੇ ਕਿਹਾ ਕਿ ਇਸ ਲੜਕੀ ਨੂੰ ਗਵਾਂਢਣ ਨੇ ਕੁਝ ਕਰਵਾਇਆ ਹੈ। ਕੁਝ ਦਿਨਾਂ ਬਾਅਦ ਇਸ ਲੜਕੀ ਦੀ ਮੌਤ ਹੋ ਗਈ। ਲੜਕੀ ਦੀ ਮੌਤ ਲਈ 'ਪ੍ਰੀਤਮ ਬਾਈ' ਨੂੰ ਦੋਸ਼ੀ ਠਹਿਰਾ ਕੇ ਜਦੋਂ ਪੰਚਾਇਤ ਬਾਹਮਣੇ ਬੁਲਾਇਆ ਗਿਆ ਤਾਂ ਉਥੇ ਗੁੱਸੇ ਵਿਚ ਆਈ ਭੀੜ ਨੇ 'ਪ੍ਰੀਤਮ ਬਾਈ' ਨੂੰ ਕੁੱਟ ਕੁੱਟ ਕੇ ਮਾਰ ਦਿੱਤਾ ਜਦੋਂ ਕਿ 'ਪ੍ਰੀਤਮ ਬਾਈ' ਦਾ ਪਤੀ ਆਪਣੇ ਦੋ ਬੱਚਿਆਂ ਸਮੇਤ ਜਾਨ ਬਚਾ ਕੇ ਦੌੜ ਗਿਆ ਅਤੇ ਦੋ ਦਿਨ ਬਾਅਦ ਜਦੋਂ ਉਸ ਨੇ ਇਸ ਦੀ ਖਬਰ ਪੁਲਿਸ ਨੂੰ ਦਿੱਤੀ ਤਾਂ ਪੁਲਿਸ ਨੇ 'ਜਤੇਸ਼ ਠਾਕੁਰ' ਅਤੇ ਕੁਝ ਲੋਕਾਂ ਨੂੰ ਗ੍ਰਿਫਤਾਰ ਕੀਤਾ।

ਹੁਣ ਭਾਵੇਂ ਤਾਂਤਰਿਕ 'ਜਤੇਸ਼ ਠਾਕੁਰ' ਗ੍ਰਿਫਤਾਰ ਕੀਤਾ ਜਾ ਚੁਕਾ ਹੈ ਪ੍ਰੰਤੂ ਸਵਾਲ ਇਹ ਉਠਦਾ ਹੈ ਕਿ ਕੀ ਇਸ ਸਭ ਕੁਝ ਨਾਲ ਸਮੱਸਿਆ ਹੱਲ ਹੋ ਜਾਵੇਗੀ ? ਕੀ ਇਸ ਨਾਲ ਪ੍ਰੀਤਮ ਬਾਈ ਵਾਪਿਸ ਆ ਜਾਵੇਗੀ ਜਾਂ ਉਹਨਾਂ ਬੱਚਿਆਂ ਦੀ ਮਾਂ ਵਾਪਿਸ ਮਿਲ ਜਾਵੇਗੀ ਜੋ ਨਿਰਦੋਸ਼ ਹੁੰਦੇ ਹੋਏ ਵੀ ਭਰੀ ਪੰਚਾਇਤ ਸਾਹਮਣੇ ਕੁੱਟ ਕੁੱਟ ਕੇ ਮਾਰ ਦਿੱਤੀ ਗਈ।

ਜਿੱਥੋਂ ਤੱਕ ਤਾਂਤਰਿਕ ਦਾ ਸਬੰਧ ਹੈ ਉਸ ਬਾਰੇ ਕੁਝ ਵੀ ਦੱਸਣ ਦੀ ਲੋੜ ਨਹੀਂ ਕਿ ਉਹ ਭਾਰਤੀ ਕਾਨੂੰਨ ਦੀਆਂ ਅੱਖਾਂ ਵਿਚ ਘੱਟਾ ਪਾਉਂਦਾ ਹੋਇਆ ਕੁਝ ਸਮੇਂ ਬਾਅਦ ਰਿਹਾ ਹੋ ਜਾਵੇਗਾ ਅਤੇ ਫੇਰ ਤੋਂ ਲੋਕਾਂ ਨੂੰ ਮੂਰਖ ਬਣਾਵੇਗਾ। ਪ੍ਰੰਤੂ ਜਿੱਥੋਂ ਤੱਕ ਆਮ ਲੋਕਾਂ ਦਾ ਸਵਾਲ ਹੈ ਉਸ ਬਾਰੇ ਇਹ ਸੋਚਣ ਦੀ ਲੋੜ ਹੈ ਕਿ ਆਖਿਰ ਕਿਉਂ ਲੋਕੀਂ ਇਹੋ-ਜਿਹੇ ਤਾਂਤਰਿਕਾਂ ਦਾ ਸ਼ਿਕਾਰ ਬਣਦੇ ਹਨ, ਕਿਉਂ ਇਹਨਾਂ 'ਤੇ ਕਾਬੂ ਪਾਉਣਾ ਮੁਸ਼ਕਿਲ ਹੈ।

ਪੰਜਾਬ ਵਿਚ ਪਿਛਲੇ ਸਮੇਂ ਦੌਰਾਨ ਜਿਸ ਤਰ੍ਹਾਂ ਲੋਕਾਂ ਨੂੰ ਬੁੱਧੂ ਬਣਾਇਆ ਗਿਆ ਉਸ ਤਰ੍ਹਾਂ ਦੀ ਉਦਾਹਰਣ ਹੋਰ ਕਿਤੇ ਨਹੀਂ ਮਿਲਦੀ। ਪੰਜ ਹਿਰਨੀਆਂ ਵਾਲੇ ਨੋਟ, ਲੋਹੇ ਦੇ ਪੁਰਾਣੇ ਵੱਟੇ ਪੁਰਾਣੇ ਸਿੱਕੇ ਇਕੱਠੇ ਕਰਨੇ, ਹਰੀਆਂ ਵੰਗਾਂ ਅਤੇ ਠੂਠੀਆਂ ਵਰਗੇ ਛੜਯੰਤਰ ਅਪਣਾਏ ਗਏ ਕਿ ਪੰਜਾਬ ਦੀ ਗਰੀਬ ਅਤੇ ਭੋਲੀ ਭਾਲੀ ਜਨਤਾ ਸਮੇਤ ਕਾਫੀ ਹੱਦ ਤੱਕ ਮੂਰਖ ਬਣਦੀ ਗਈ ਅਤੇ ਇਹ ਤਾਂਤਰਿਕ ਲੋਕਾਂ ਨੂੰ ਲੁੱਟਦੇ ਰਹੇ ਪ੍ਰੰਤੂ ਤਰਕਸ਼ੀਲਾਂ ਅਤੇ ਕੁੱਝ ਅਗਾਂਹਵਧੂ ਜਥੇਬੰਦੀਆਂ ਤੋਂ ਬਿਨਾਂ ਕੋਈ ਵੀ ਅਜਿਹਾ ਨਹੀਂ ਆਇਆ ਜਿਹੜਾ ਇਹਨਾਂ ਤਾਂਤਰਿਕਾਂ ਨੂੰ ਚੈਲਿੰਜ ਕਰ ਸਕੇ। ਸਰਕਾਰ ਅਤੇ ਕਾਨੂੰਨ ਮੂੰਹ ਅੱਡੀ ਇਹਨਾਂ ਦੇ ਕਾਰਿਆਂ ਨੂੰ ਦੇਖਦੇ ਰਹੇ। ਬਾਅਦ ਵਿਚ ਲੋਕ ਉਠੇ ਜੋ ਲੁੱਟੇ ਗਏ ਸਨ।

ਭਾਰਤ ਦੇ ਮਹਾਨ ਤਾਂਤਰਿਕ ਚੰਦਰਾਸਵਾਮੀ ਦੇ ਕਾਰਿਆਂ ਨੂੰ ਕੌਣ ਨਹੀਂ ਜਾਣਦਾ। ਲੱਖੂ ਭਾਈਪਾਠਕ ਨਾਂ ਦੇ ਪ੍ਰਵਾਸੀ ਭਾਰਤੀ ਨੂੰ ਜਿਸ ਤਰ੍ਹਾਂ ਇਸ ਨੇ ਬੁੱਧੂ ਬਣਾਇਆ ਉਸ ਤੋਂ ਕੌਣ ਅਣਜਾਣ ਹੈ। ਲੱਖੂ ਭਾਈ ਪਾਠਕ ਤਾਂ ਇਨਸਾਫ ਲਈ ਭਟਕਦਾ ਮਰ ਗਿਆ ਪਰ ਚੰਦਰਾਸਵਾਮੀ ਭਾਰਤੀ ਲੀਡਰਾਂ ਦੀ ਬਦੌਲਤ ਆਪਣੇ ਆਸ਼ਰਮ ਵਿਚ ਐਸ਼ੋ-ਇਸ਼ਰਤ ਦਾ ਜੀਵਨ ਬਤੀਤ ਕਰ ਰਿਹਾ ਹੈ

ਅਜਿਹੇ ਪਤਾ ਨਹੀਂ ਹੋਰ ਕਿੰਨੇ ਹੀ ਹਜ਼ਾਰਾਂ-ਲੱਖਾਂ ਤਾਂਤਰਿਕ ਭਾਰਤ ਵਿਚ ਹਨ ਜਿਹਨਾਂ ਬਾਰੇ ਖਬਰਾਂ ਸਾਹਮਣੇ ਨਹੀਂ ਆਉਂਦੀਆਂ ਜਿੱਥੋਂ ਤੱਕ ਇਹਨਾਂ ਤਾਂਤਰਿਕਾਂ ਦੀ ਦੁਕਾਨਦਾਰੀ ਦਾ ਸਬੰਧ ਹੈ ਉਸਦਾ ਕਾਰਨ ਭਾਰਤੀਆਂ ਦਾ ਵਿਗਿਆਨਕ ਸੋਚ ਤੋਂ ਸੱਖਣੇ ਹੋਣਾ ਹੈ। ਦੱਬੇ-ਕੁਚਲੇ ਭਾਰਤੀ ਅਮੀਰ ਬਣਨ ਅਤੇ ਮੁਕਤੀ ਦੀ ਚਾਹ ਵਿਚ ਇਹਨਾਂ ਤਾਂਤਰਿਕਾਂ ਦੀ ਪੂਜਾ ਕਰਦੇ ਹਨ ਪ੍ਰੰਤੂ ਉਹ ਇਹ ਭੁੱਲ ਜਾਂਦੇ ਹਨ ਕਿ ਜੇ ਇਹਨਾਂ ਤਾਂਤਰਿਕਾਂ ਕੋਲ ਕੋਈ ਸ਼ਕਤੀ ਹੁੰਦੀ ਤਾਂ :-

1. ਤਾਂਤਰਿਕ 'ਜਤੇਸ਼ ਠਾਕੁਰ' ਅੱਜ ਜੇਲ੍ਹ ਵਿਚ ਹੋਣ ਦੀ ਬਜਾਏ ਕਿਤੇ ਹੋਰ ਮਹੱਲ ਵਿਚ ਰਹਿ ਰਿਹਾ ਹੁੰਦਾ।
2. ਤਾਂਤਰਿਕ ਚੰਦਰਾਸਵਾਮੀ 9 ਮਹੀਨੇ ਤੱਕ ਤਿਹਾੜ ਜੇਲ੍ਹ ਅੰਦਰ ਬਿਰਾਜਨ ਦੀ ਬਜਾਏ ਤਿਹਾੜ ਜੇਲ੍ਹ ਨੂੰ ਕਿਸੇ ਆਸ਼ਰਮ ਵਿਚ ਤਬਦੀਲ ਕਰ ਦਿੰਦਾ। ਪੁਲਿਸ ਦੀਆਂ ਹੱਥਕੜੀਆਂ ਵਿਚ ਅਦਾਲਤਾਂ ਵਿਚ ਜਾਣ ਦੀ ਬਜਾਏ ਅਦਾਲਤ ਉਸਦੇ ਪਸੰਦੀਦਾ ਸਥਾਨ 'ਤੇ ਲਗਦੀ।
3. ਪੰਜ ਹਿਰਨੀਆਂ ਵਾਲੇ ਨੋਟਾਂ ਨਾਲ ਲੋਕਾਂ ਨੂੰ ਕਰੋੜਪਤੀ ਬਣਾਉਣ ਵਾਲੇ ਤਾਂਤਰਿਕ ਆਪ ਸਾਰੀ ਦੁਨੀਆਂ ਦੇ ਅਮੀਰ ਬੰਦੇ ਹੁੰਦੇ ਅਤੇ ਉਹਨਾਂ ਨੂੰ ਜੇਲ੍ਹ ਦੀ ਹਵਾ ਨਾ ਖਾਣੀ ਪੈਂਦੀ।
4. ਜੇ ਇਹਨਾਂ ਤਾਂਤਰਿਕਾਂ ਕੋਲ ਕੋਈ ਸ਼ਕਤੀ ਹੁੰਦੀ ਤਾਂ ਸ਼ਿਮਲੇ ਦੇ ਪਿੰਡ ਸੋਘੀ ਦਾ ਯੋਗੀ ਦੇਵ ਪੁਲਿਸ ਸਾਹਮਣੇ ਆਤਮ-ਸਮਰਪਣ ਨਾ ਕਰਦਾ।
5. ਜੇ ਇਹ ਐਡੀ-ਈ ਸ਼ਕਤੀ ਦੇ ਮਾਲਕ ਹਨ ਤਾਂ ਇਹ ਮੀਂਹ ਵਰ੍ਹਾ ਦਿੰਦੇ, ਭੁਚਾਲ ਰੋਕ ਦਿੰਦੇ, ਗਰੀਬੀ-ਬਿਮਾਰੀਆਂ ਦੂਰ ਕਰ ਦਿੰਦੇ।

ਉਪਰੋਕਤ ਉਦਾਹਰਣਾਂ ਤੋਂ ਲੋਕਾਂ ਨੂੰ ਸਮਝ ਲੈਣਾ ਚਾਹੀਦਾ ਹੈ ਕਿ ਇਨ੍ਹਾਂ ਤਾਂਤਰਿਕਾਂ ਕੋਲ ਕੁਝ ਵੀ ਨਹੀਂ ਹੁੰਦਾ। ਇਨ੍ਹਾਂ ਤੋਂ ਲੋਕਾਂ ਦੀ ਹੁੰਦੀ ਲੁੱਟ ਬਚਾਉਣ ਦਾ ਸਿਰਫ ਇੱਕ ਹੀ ਢੰਗ ਹੈ ਕਿ ਜਨਤਾ ਨੂੰ ਚੇਤੰਨ ਕਰਕੇ ਇਨ੍ਹਾਂ ਖਿਲਾਫ ਖੜਾ ਕੀਤਾ ਜਾਵੇ। ਸਰਕਾਰ ਤੋਂ ਇਨ੍ਹਾਂ 'ਤੇ ਪਾਬੰਦੀ ਦੀ ਝਾਕ ਰੱਖਣਾ ਉਠ ਦੇ ਬੁੱਲ ਡਿੱਗਣ ਵਾਲੀ ਗੱਲ ਹੈ ਕਿਉਂਕਿ ਜੇ ਸਰਕਾਰਾਂ ਪਾਬੰਦੀ ਲਾਉਣੀਆਂ ਚਾਹੁੰਦੀਆਂ ਤਾਂ ਉਨ੍ਹਾਂ ਦੇ ਮੰਤਰੀ-ਸੰਤਰੀ ਇਨ੍ਹਾਂ ਦੇ ਦਰਬਾਰ 'ਚ ਨਾ ਵੇਖੇ ਜਾਂਦੇ। ਆਓ ਲੋਕਾਂ ਨੂੰ ਸੱਦਾ ਦੇਈਏ ਕਿ ਲੋਕੋ ! ਉਠੋ!! ਜਾਗੋ !!!



## ਵਿਸ਼ੇਸ਼ ਰਿਪੋਰਟਾਂ :

### 1. ਤਰਕਸ਼ੀਲਾਂ ਨੇ ਭਗਤਣੀ ਤਾਂਤਰਿਕ ਦਾ ਪਰਫਾਫ਼ਾਸ਼ ਕੀਤਾ :

ਪਿੰਡ ਬਾਲਾਸਰ, ਜ਼ਿਲਾ ਸਿਰਸਾ (ਹਰਿਆਣਾ) ਦੀ ਇਕ ਮਹਿਲਾ ਤਾਂਤਰਿਕ ਕਮਲਾ ਦੇਵੀ ਉਰਫ ਭਗਤਣੀ ਪਤਨੀ ਲਾਲ ਚੰਦ ਜੋ ਕੁੱਝ ਸਮੇਂ ਤੋਂ ਪਾਖੰਡਾਂ ਦਾ ਸਹਾਰਾ ਲੈ ਕੇ ਮਾਨਸਿਕ ਤੇ ਆਰਥਿਕ ਲੁੱਟ ਕਰ ਰਹੀ ਸੀ, ਪਿੰਡ ਵਾਸੀ ਉਸਦੀਆਂ ਗਲਤ ਹਰਕਤਾਂ ਖਾਸ ਕਰ ਉਸ ਵਿਚ ਦੈਵੀ ਸ਼ਕਤੀ ਦਾ ਹੋਣਾ, ਜਿਸ ਨਾਲ ਉਹ ਇਕ ਗਵਾਂਢੀ ਨੌਜਵਾਨ ਦੀ ਮੌਤ ਤੋਂ ਬਾਅਦ ਉਸ ਨੂੰ ਦੁਆਰਾ ਜਿੰਦਾ ਕਰ ਦੇਣਾ ਜਾਂ ਉਸਨੂੰ ਸੁਰੱਖਿਅਤ ਆਪਣੇ ਕੋਲ ਰੱਖਣਾ ਤੇ ਅਨੇਕ ਪ੍ਰਕਾਰ ਦੀਆਂ ਬਿਮਾਰੀਆਂ ਦਾ ਇਲਾਜ ਆਪਣੀ ਦੈਵੀ ਸ਼ਕਤੀ ਰਾਹੀਂ ਕਰਨਾ, ਅਤੇ ਹੋਰਨਾਂ ਵਿਚ ਆਈਆਂ ਪ੍ਰੇਤ-ਆਤਮਾਵਾਂ ਤੋਂ ਛੁਟਕਾਰਾ ਪਾਉਣਾ ਆਦਿ ਗੱਲਾਂ ਤੋਂ ਦੁਖੀ ਹੋ ਚੁੱਕੇ ਸਨ। ਰਾਤ ਦੇ ਬਾਰਾਂ-ਇੱਕ ਵਜੇ ਤੱਕ ਉਥੇ ਖੂਬ ਸ਼ਰਾਬ ਪੀਣਾ ਅਤੇ ਰੌਲਾ-ਰੱਪਾ, ਚੀਕਾਂ ਕਾਰਨ ਗਵਾਂਢੀ ਰਾਤ ਦੀਆਂ ਨੀਂਦਾਂ ਤੋਂ ਵਾਂਝੇ ਰਹਿ ਜਾਂਦੇ ਸਨ।

ਇਹ ਸਭ ਦੇਖ ਕੇ ਪਿੰਡ ਵਾਸੀਆਂ ਨੇ ਜਿੰਨ੍ਹਾਂ ਵਿਚ ਪਿੰਡ ਬਾਲਾਸਰ ਦੇ ਪੰਚ ਖੇਤਾ ਰਾਮ, ਕਿਸ਼ਨ ਕੁਮਾਰ ਸੋਨੀ, ਜੁਗਿੰਦਰ ਸਿੰਘ ਅਤੇ ਜੱਗਾ ਸਿੰਘ ਆਦਿ ਨੇ ਤਰਕਸ਼ੀਲ ਸੁਸਾਇਟੀ ਕਾਲਾਂਵਾਲੀ ਨੂੰ ਇਕ ਲਿਖਤੀ ਪੱਤਰ ਦੇ ਕੇ ਬੇਨਤੀ ਕੀਤੀ ਕਿ ਉਸ ਭਗਤਣੀ ਦਾ ਪਰਦਾਫਾਸ਼ ਕੀਤਾ ਜਾਵੇ ਅਤੇ ਨਾਲ ਹੀ ਦੱਸਿਆ ਕਿ ਉਸ ਪੱਤਰ ਦੀਆਂ ਕਾਪੀਆਂ ਹਰਿਆਣੇ ਦੇ ਸਬੰਧਤ ਅਧਿਕਾਰੀਆਂ ਨੂੰ ਵੀ ਭੇਜੀਆਂ ਗਈਆਂ ਅਤੇ ਪੁਲਸ ਕਾਰਵਾਈ ਵੀ ਕਰਵਾਈ ਗਈ। ਪਰ ਕੋਈ ਤਸੱਲੀਬਖਸ਼ ਸਿੱਟਾ ਨਹੀਂ ਨਿਕਲਿਆ। ਉਹ ਕਹਿਣ ਲੱਗੇ ਕਿ ਬਹੁਤ ਸਾਰੇ ਲੋਕ ਉਸਦੇ ਚਮਤਕਾਰਾਂ ਦੇ ਡਰ ਕਾਰਨ ਉਸਨੂੰ ਹੱਥ ਨਹੀਂ ਪਾ ਰਹੇ। ਇਸ ਉਪਰੰਤ ਕਾਲਾਂਵਾਲੀ ਇਕਾਈ ਵੱਲੋਂ ਵੱਖ ਵੱਖ ਅਖਬਾਰਾਂ ਰਾਹੀਂ ਭਗਤਣੀ ਨੂੰ ਚੈਲਿੰਜ ਕੀਤਾ ਗਿਆ ਕਿ ਜੇ ਉਹ ਚਮਤਕਾਰ ਦਿਖਾ ਸਕਦੀ ਹੋਵੇ ਤਾਂ ਸਬੰਧਤ ਸ਼ਰਤ ਇੱਕ ਲੱਖ ਰੁਪਏ ਲੈ ਸਕਦੀ ਹੈ। ਇਸਦੇ ਬਾਵਜੂਦ ਕੋਈ ਹੁੰਗਾਰਾ ਨਾ ਮਿਲਿਆ ਤਾਂ 11 ਅਗਸਤ, 2002 ਨੂੰ ਪਿੰਡ ਵਿਚ ਤਰਕਸ਼ੀਲ ਮੇਲਾ ਲਾਇਆ ਗਿਆ। ਇਸ ਵਿਚ ਕਾਲਾਂਵਾਲੀ ਇਕਾਈ ਆਗੂ ਹਰਦੇਵ ਸਿੰਘ ਅਗਰੋਈਆਂ, ਮਾ.ਅਜਾਇਬ ਸਿੰਘ, ਮਾ.ਸਮਸ਼ੇਰ ਸਿੰਘ, ਭਿੰਦਰ ਸਿੰਘ, ਕਾਕਾ ਸਿੰਘ ਅਤੇ ਵਿਸ਼ੇਸ਼ ਬੁਲਾਰੇ ਬਠਿੰਡਾ ਜੋਨ ਦੇ ਰਾਮ ਸਿੰਘ, ਕੁਲਵੰਤ ਸਿੰਘ ਨੇ ਮੇਲੇ ਦੀ ਅਗਵਾਈ ਕੀਤੀ। ਪਿੰਡ ਦੇ ਸਰਕਾਰੀ ਸਕੂਲ ਵਿਚ ਸਟੇਜ ਲਾ ਕੇ ਤਿੰਨ ਘੰਟਿਆਂ ਦਾ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ। ਜਿਸ ਵਿਚ ਉਸ ਭਗਤਣੀ ਨੂੰ ਆਪਣੇ ਕੋਈ ਵੀ ਚਮਤਕਾਰ ਕਰਕੇ ਦਿਖਾਉਣ ਦਾ ਖੁੱਲਾ ਸੱਦਾ ਦਿੱਤਾ ਗਿਆ ਪਰ ਉਹ ਸਟੇਜ ਤੇ ਆਉਣ ਦੀ ਹਿੰਮਤ ਨਾ ਕਰ ਸਕੀ। ਸਟੇਜ ਤੋਂ ਹੀ ਭਾਸ਼ਣ ਅਤੇ ਜਾਦੂਈ ਟਰਿੱਕ ਵੀ ਪੇਸ਼ ਕੀਤੇ ਗਏ ਤੇ ਲੋਕਾਂ ਨੂੰ ਦਿਖਾਏ ਜਾਂਦੇ ਚਮਤਕਾਰਾਂ ਦਾ ਪਰਦਾਫਾਸ਼ ਕੀਤਾ ਤੇ ਦੱਸਿਆ ਕਿ ਇਨ੍ਹਾਂ ਚਮਤਕਾਰਾਂ ਪਿੱਛੇ ਵਿਗਿਆਨਕ ਨਿਯਮ ਹੁੰਦੇ ਹਨ ਜਿੰਨ੍ਹਾਂ ਦਾ ਸਹਾਰਾ ਲੈ ਕੇ ਕੁੱਝ ਪਖੰਡੀ ਲੋਕ ਭੋਲੇ ਭਾਲੇ ਲੋਕਾਂ ਨੂੰ ਲੁਟਦੇ ਹਨ ਅਤੇ ਇਨਾਂ ਪਖੰਡੀ ਲੋਕਾਂ ਤੋਂ ਸਾਵਧਾਨ ਰਹਿਣ ਲਈ ਦੱਸਿਆ ਗਿਆ।

ਪ੍ਰੋਗਰਾਮ ਖਤਮ ਹੋਣ ਤੋਂ ਬਾਅਦ ਤਰਕਸ਼ੀਲਾਂ ਨੇ ਉਸ ਭਗਤਣੀ ਦੇ ਸਾਹਮਣੇ ਵਾਲੇ ਘਰ ਜਾ ਕੇ ਪੰਚਾਇਤ ਰਾਹੀਂ ਜਿੰਨ੍ਹਾਂ ਵਿਚ ਮਹਿਲਾ ਸਰਪੰਚ ਦੇ ਪਤੀ ਹੇਤ ਰਾਮ ਤੇ ਪਿੰਡ ਦੇ ਨੰਬਰਦਾਰ ਆਦਿ ਰਾਹੀਂ ਉਸ ਤੋਂ ਮੁਆਫੀਨਾਮਾ ਲਿਖਾਉਣ ਲਈ ਆਖਿਆ। ਇਸ ਤੋਂ ਉਹ ਇਨਕਾਰ ਕਰ ਗਈ। ਉਲਟਾ ਉਸਦੇ 10-12 ਚੇਲਿਆਂ ਨੇ ਸਾਡੇ ਕੋਲ ਆ ਕੇ ਉਸਦੇ ਅਖੌਤੀ ਚਮਤਕਾਰਾਂ ਬਾਰੇ ਬਹਿਸ ਕਰਨੀ ਸ਼ੁਰੂ ਕੀਤੀ ਅਤੇ ਆਪਣੇ ਘਰ ਵੀ ਉਸਨੇ ਇਕ ਵੱਡਾ ਇਕੱਠ ਕਰ ਲਿਆ। ਇਸ ਇਕੱਠ ਵਿਚ ਉਸ ਵਲੋਂ ਇਲਾਜ ਕੀਤੇ ਗਏ 2 ਮਰੀਜ਼ਾਂ ਨਾਲ ਸਾਡੀ ਗਲਬਾਤ ਹੋਈ। ਉਹ ਇਹ ਦੋ ਮਰੀਜ਼ ਭੇਜ ਕੇ ਆਪਣੇ ਪਖੰਡਾਂ ਨੂੰ ਲੁਕਾਉਣਾ ਚਾਹੁੰਦੀ ਸੀ ਪਰ ਉਸਦੀ ਇਹ ਚਾਲ ਸਫਲ ਨਾ ਹੋਣ ਦਿੱਤੀ ਗਈ।

ਇਹ ਦੋ ਮਰੀਜ਼ ਜੋ ਆਪਣੀਆਂ ਬਿਮਾਰੀਆਂ ਦੇ ਠੀਕ ਹੋਣ ਦਾ ਦਾਵਾ ਕਰਦੇ ਸਨ ਉਨ੍ਹਾਂ ਵਿਚੋਂ ਇਕ ਦੀ ਰੌਂਗਟੇ ਖੜੇ ਕਰ ਦੇਣ ਵਾਲੀ ਗੱਲ ਸਾਹਮਣੇ ਆਈ ਕਿ ਇੱਕ 15-16 ਦੀ ਲੜਕੀ ਜਿਸਦਾ ਵਿਆਹ ਕੁਝ ਮਹੀਨੇ ਪਹਿਲਾਂ ਹੀ ਹੋਇਆ ਸੀ ਉਸਦੀ ਮਾਂ ਉਸਦੇ ਨਾਲ ਸੀ। ਉਸ ਕੁੜੀ ਨੇ ਆਪਣਾ ਮੂੰਹ ਢਕ ਰੱਖਿਆ ਸੀ। ਅਸੀਂ ਉਸਦੇ ਮੂੰਹ ਢਕੇ ਹੋਣ ਦਾ ਕਾਰਨ ਪੁੱਛਿਆ ਤਾਂ ਉਸਦੀ ਮਾਂ ਨੇ ਦੱਸਿਆ ਕਿ ਇਸ ਦੇ ਵਿਆਹ ਦੇ ਦੋ ਮਹੀਨੇ ਬਾਅਦ ਇਸਨੂੰ ਦੌਰੇ ਪੈਣ ਲੱਗ ਗਏ ਤੇ ਇਕ ਦਿਨ ਰੋਟੀਆਂ ਪਕਾਈ ਜਾਂਦੀ ਸੀ ਤੇ ਦੌਰਾ ਪੈ ਗਿਆ ਤੇ ਚੁੱਲੇ ਵਿਚ ਮੂੰਹ ਪਰਨੇ ਡਿੱਗ ਪਈ ਤੇ ਮੂੰਹ ਅੱਗ ਨਾਲ ਸੜ ਗਿਆ। ਪਰ ਇਹ ਇਕ ਨਿਰਾ ਝੂਠ ਸੀ ਕਿਉਂਕਿ ਪਿੰਡ ਵਾਲਿਆਂ ਨੇ ਦੱਸਿਆ ਕਿ ਇਸਤੋਂ, ਪਹਿਲਾਂ ਵੀ 20-25 ਜਨਾਨੀਆਂ ਤੇ ਆਦਮੀਆਂ ਨੂੰ ਇਸਨੇ ਮੋਟੀ ਧੂਫ ਦੀ ਬੱਤੀ ਬਣਾਕੇ ਉਨ੍ਹਾਂ ਵਿਚੋਂ ਓਪਰੀਆਂ ਸ਼ੈਆਂ ਕੱਢਣ ਦੇ ਬਹਾਨੇ ਧੂਫ ਵਾਲੀ ਅੱਗ ਨੱਕ ਤੇ ਮੂੰਹ ਨਾਲ ਲਾਕੇ ਓਪਰੀ ਸ਼ੈਅ ਕੱਢਣ ਦਾ ਢੌਂਗ ਕੀਤਾ ਹੈ। ਉਥੇ ਅਸੀਂ ਆਪ ਖੁਦ 4-5 ਅਜਿਹੇ ਕੇਸ ਵੇਖੇ ਜਿੰਨ੍ਹਾਂ ਦੇ ਨੱਕ ਆਦਿ ਅੱਗ ਨਾਲ ਸੜੇ ਹੋਏ ਸਨ। ਪਰ ਇਸ ਕੁੜੀ ਦਾ ਨੱਕ ਨਹੀਂ ਬਲਿਆ ਸਗੋਂ ਧੂਫ ਨੱਕ ਵਾਲੀ ਸਾਈਡ ਤੋਂ ਲੈ ਕੇ ਸਾਰਾ ਚੇਹਰਾ ਬਾਲ ਰੱਖਿਆ ਸੀ ਅਤੇ ਚੇਹਰਾ ਬਦਸੂਰਤ ਕਰ ਰੱਖਿਆ ਸੀ। ਭਗਤਣੀ ਨੇ ਉਹਨਾਂ ਨੂੰ ਇਹ ਡਰ ਬਿਠਾਇਆ ਹੋਇਆ ਸੀ ਕਿ ਜੇ ਕਿਸੇ ਕੋਲ ਦੱਸਿਆ ਤਾਂ ਦੌਰੇ ਦੁਬਾਰਾ ਪੈਣ ਲੱਗ ਜਾਣਗੇ। ਇਸ ਕਰਕੇ

ਉਹ ਕੁੜੀ ਖੁਦ ਆਪਣੇ ਮੂੰਹੋਂ ਕੁਝ ਵੀ ਬੋਲਣ ਤੋਂ ਅਸਮਰਥ ਸੀ ਜਿਸ ਕਰਕੇ ਉਹ ਚੁੱਲੇ ਵਿਚ ਡਿੱਗਕੇ ਸੜਨ ਦੀ ਝੂਠੀ ਕਹਾਣੀ ਸੁਣਾ ਰਹੇ ਸਨ। ਪਰ ਅਸੀਂ ਪੁੱਛਿਆ ਕਿ ਦੌਰੇ ਨਾ ਪੈਣ ਦੀ ਕੀ ਗਾਰੰਟੀ। ਕਿਉਂਕਿ ਕੁਝ ਦੌਰੇ ਤਾਂ ਹਫਤੇ ਵਿਚ ਦੋ ਬਾਰ ਵੀ ਪੈ ਜਾਂਦੇ ਹਨ ਤੇ ਕੁਝ 6-6 ਮਹੀਨੇ ਨਹੀਂ ਪੈਂਦੇ। ਅਸੀਂ ਕਿਹਾ ਕਿ ਇਸਨੂੰ ਜੇਕਰ ਕੋਈ ਬਿਮਾਰੀ ਹੈ ਤਾਂ ਇਸਦਾ ਅਸਲੀ ਹੱਲ ਕੋਈ ਡਾਕਟਰੀ ਇਲਾਜ ਹੈ ਨਹੀਂ ਤਾਂ ਇਸ ਕੁੜੀ ਦੀ ਜ਼ਿੰਦਗੀ ਖਤਰੇ 'ਚ ਹੈ। ਪਰ ਉਹ ਭਗਤਣੀ ਦੇ ਖਾਸ ਸੀ ਤੇ ਉਹਨਾਂ ਦਾ ਆਪਣਾ ਕੋਈ ਸਵਾਰਥ ਵੀ ਸੀ।

ਇਸਤੋਂ ਬਾਅਦ ਅਗਲੇ ਮਰੀਜ਼ ਦਾ ਇਕ ਮੁੰਡਾ ਕਹਿਣ ਲੱਗਾ ਕਿ ਸਾਡਾ ਬਜ਼ੁਰਗ 80-85 ਸਾਲ ਦਾ ਹੈ ਉਸਨੂੰ ਪਿਸ਼ਾਬ ਦਾ ਬੰਨ ਪੈ ਗਿਆ ਤਾਂ ਡਾਕਟਰ ਕਹਿਣ ਲੱਗੇ ਕਿ ਇਸਦਾ ਪਥਰੀ ਦਾ ਉਪਰੇਸ਼ਨ ਕਰਨਾ ਪਊ। ਅਸੀਂ ਉਪਰੇਸ਼ਨ ਕਰਾਉਣ ਵਿਚ ਨਹੀਂ ਸੀ, ਸਾਨੂੰ ਭਗਤਣੀ ਬਾਰੇ ਪਤਾ ਲੱਗਾ ਤਾਂ ਅਸੀਂ ਲੈ ਆਏ ਭਗਤਣੀ ਕੋਲ। 10 ਰੁਪੈ ਮੱਥਾ ਟੇਕਿਆ, ਇਕ ਧੂਫ ਦੀ ਡੱਬੀ ਤੇ ਪਤਾਸਿਆਂ ਦਾ ਪ੍ਰਸਾਦ ਜੋ ਭਗਤਣੀ ਦੇ ਘਰੋਂ ਹੀ ਮਿਲਦਾ ਹੈ, ਲੈ ਕੇ ਚੜ੍ਹਾਵਾ ਕੀਤਾ ਤੇ ਭਗਤਣੀ ਨੇ ਆਪਣਾ ਹੱਥ ਬਜ਼ੁਰਗ ਤੇ ਫੇਰਿਆ ਤੇ ਸਾਡੇ ਬਜ਼ੁਰਗ ਬਿਲਕੁਲ ਨੌਂ-ਬਰ-ਨੌਂ ਹੋ ਗਏ ਤੇ ਇਨ੍ਹਾਂ ਦਾ ਪਿਸ਼ਾਬ ਵਾਲਾ ਬੰਨ ਖੁੱਲ ਗਿਆ ਤੇ ਸਾਡੇ ਬਜ਼ੁਰਗ ਬਿਲਕੁਲ ਠੀਕ ਹਨ ਤੇ ਅਸੀਂ ਇੰਨਾਂ ਦੀਆਂ ਹੁਣ ਚੌਂਕੀਆਂ ਭਰਦੇ ਹਾਂ।

ਅਸੀਂ ਦੱਸਿਆ ਕਿ ਪਿਸ਼ਾਬ ਦਾ ਆਉਣਾ ਜਾਂ ਨਾ ਆਉਣਾ ਕੁੱਝ ਸਰੀਰਕ ਹਰਕਤਾਂ ਤੇ ਨਿਰਭਰ ਕਰਦਾ ਹੈ ਤੇ ਕੁਝ ਬਿਮਾਰੀਆਂ ਕਾਰਨ ਵੀ ਤੇ ਇਹ ਬਿਮਾਰੀਆਂ ਕੁਝ ਗੰਭੀਰ ਕਿਸਮ ਦੀਆਂ ਹੁੰਦੀਆਂ ਹਨ ਤੇ ਕੁਝ ਗੈਰ-ਗੰਭੀਰ ਹੁੰਦੀਆਂ ਹਨ ਜਿੰਨ੍ਹਾਂ ਕਾਰਨ ਪਿਸ਼ਾਬ ਬੰਦ ਹੋ ਕੇ ਦੁਬਾਰਾ ਚੱਲ ਪੈਣਾ ਕੋਈ ਵੱਡੀ ਗੱਲ ਨਹੀਂ ਹੈ, ਤਾਂ ਉਹ ਭਗਤਣੀ ਦਾ ਪੱਕਾ ਵਿਸ਼ਵਾਸ਼ੀ ਹੋਣ ਕਰਕੇ ਸਾਨੂੰ ਕਹਿਣ ਲੱਗਾ ਕਿ ਤੁਸੀਂ ਕਿਸੇ ਤਰ੍ਹਾਂ ਦਾ ਮਰੀਜ਼ ਲੈ ਕੇ ਆ ਜਾਵੋ ਤੇ ਠੀਕ ਕਰ ਦੇਵੇਗੀ ਭਗਤਣੀ। ਅਸੀਂ ਆਖਿਆ ਕਿ ਠੀਕ ਹੈ। ਅਸੀਂ ਮਾਮੂਲੀ ਜਿਹਾ ਪੋਲੀਏ ਦਾ ਮਰੀਜ਼ ਲੈ ਆਉਂਦੇ ਹਾਂ ਤੇ ਜੇ ਠੀਕ ਕਰ ਦਿੱਤਾ ਤਾਂ ਅਸੀਂ ਹਾਰ ਮੰਨ ਜਾਵਾਂਗੇ। ਪਰ ਉਹ ਇੰਨੇ 'ਚ ਬਦਲ ਗਿਆ ਕਿ ਇਹ ਤਾਂ ਕੁਦਰਤੀ ਬਿਮਾਰੀ ਹੈ ਤੇ ਜੋ 'ਪ੍ਰਮਾਤਮਾ' ਨੇ ਲਾਈ ਹੈ ਇਸਨੂੰ ਉਹ ਠੀਕ ਨਹੀਂ ਕਰ ਸਕਦੀ। ਫੇਰ ਮੈਂ ਆਖਿਆ ਕਿ ਚਲੋ ਇਹ ਨਹੀਂ ਤਾਂ ਮੇਰੇ ਅੰਗੂਠੇ ਦੇ ਨੌਂਹ ਤੇ ਹਥੌੜੀ ਵੱਜਣ ਕਰਕੇ ਕਾਲਾ ਨਿਸ਼ਾਨ ਜੋ ਛੋਟਾ ਜਿਹਾ ਹੈ, ਇਸਨੂੰ ਉਹ ਆਪਣੀ ਸ਼ਕਤੀ ਰਾਹੀਂ ਠੀਕ ਕਰ ਦੇਵੇ ਤਾਂ ਅਸੀਂ ਮੰਨ ਜਾਵਾਂਗੇ। ਇਹ ਅਲਾਮਤ ਤਾਂ ਗੈਰ-ਕੁਦਰਤੀ ਸੀ। ਇਸ ਤਰ੍ਹਾਂ ਉਹ ਸਾਡੇ ਇਨ੍ਹਾਂ ਸਵਾਲਾਂ ਦਾ ਜਵਾਬ ਨਾ ਦੇ ਸਕਿਆ ਤੇ ਸਾਡੇ ਕੋਲੋਂ ਹੀ ਖਿਸਕ ਗਿਆ। ਪਹਿਲਾਂ ਉਸ ਅੰਦਰ ਇਹ ਮਾਣ ਸੀ ਉਹ ਆਪਣੀਆਂ ਗੱਲਾਂ ਰਾਹੀਂ ਤੇ ਰੋਹਬ ਜਾਂ ਦਾਬੇ ਵਿਖਾਕੇ ਤਰਕਸ਼ੀਲਾਂ ਨੂੰ ਇੱਥੋਂ ਚਲਦਾ ਕਰ ਦੇਵੇਗਾ। ਪਰ ਉਹ ਇਸ ਵਿਚ ਸਫਲ ਨਾ ਹੋ ਸਕਿਆ।

ਇਸ ਤਰ੍ਹਾਂ ਮਹਿਲਾ ਤਾਂਤਰਿਕ ਵੱਲੋਂ ਤਰਕਸ਼ੀਲਾ ਅੱਗੇ ਅਨੇਕਾਂ ਤਰ੍ਹਾਂ ਦੇ ਹਥਕੰਡੇ ਅਪਣਾਉਣ ਦੇ ਬਾਵਜੂਦ ਵੀ ਆਪਣੇ ਆਪ ਨੂੰ ਦੋਸ਼-ਮੁਕਤ ਨਾ ਕਰਾ ਸਕੀ। ਅੰਤ ਵਿਚ ਅਸੀਂ ਥੋੜੀ ਸਖਤੀ ਨਾਲ ਆਖਿਆ ਕਿ ਜਾਂ ਤਾਂ ਚਮਤਕਾਰ ਕਰਕੇ ਵਿਖਾਵੇ ਨਹੀਂ ਫਿਰ ਲਿਖਤੀ ਮੁਆਫੀ ਮੰਗੇ ਤੇ ਆਪਣਾ ਗੈਰ-ਕਾਨੂੰਨੀ ਧੰਦਾ ਬੰਦ ਕਰੇ।

ਪਿੰਡ ਦੀ ਮਹਿਲਾ ਸਰਪੰਚ ਦੇ ਪਤੀ ਤੇ ਨੰਬਰਦਾਰ ਦੁਬਾਰਾ ਫਿਰ ਭਗਤਣੀ ਕੋਲ ਗਏ ਤਾਂ ਉਹ ਤਰਕਸ਼ੀਲਾਂ ਤੋਂ ਖਹਿੜਾ ਛੁੜਾਉਣ ਲਈ ਹਾਰ ਮੰਨ ਗਈ ਤੇ ਕਹਿਣ ਲੱਗੀ ਕਿ ਉਸ ਕੋਲ ਕੋਈ ਵੀ ਚਮਤਕਾਰ ਵਿਖਾਉਣ ਲਈ ਸ਼ਕਤੀ ਨਹੀਂ ਅਤੇ ਨਾ ਹੀ ਉਸ ਕੋਲ ਕੋਈ ਐਸੀ ਦੈਵੀ-ਸ਼ਕਤੀ ਹੈ ਜਿਸ ਨਾਲ ਉਹ ਲੋਕਾਂ ਦਾ ਇਲਾਜ ਕਰ ਸਕਦੀ ਹੋਵੇ ਅਤੇ ਨਾ ਹੀ ਅੱਜ ਤੋਂ ਉਹ ਉਸ ਮਰੇ ਹੋਏ ਨੌਜਵਾਨ ਨੂੰ ਮੁੜ ਜਿੰਦਾ ਕਰ ਸਕਣ ਦੀ ਗੱਲ ਕਰੇਗੀ। ਇਹ ਗੱਲ ਪਿੰਡ ਦੇ ਮਹਿਲਾ ਸਰਪੰਚ ਦੇ ਪਤੀ ਹੇਤ ਰਾਮ ਤੇ ਨੰਬਰਦਾਰ ਨੇ ਭਰੇ ਇਕੱਠ ਵਿਚ ਸਾਰਿਆਂ ਦੇ ਸਾਹਮਣੇ ਆਖੀ ਤੇ ਇੰਝ ਭਗਤਣੀ ਦੇ ਪਾਖੰਡ ਨੇ ਤਰਕ ਤੋਂ ਹਾਰ ਮੰਨੀ।

ਮਾ.ਅਜਾਇਬ ਸਿੰਘ ਜਲਾਲਆਣਾ

## ਪੁਨਰ-ਜਨਮ ਦੀ ਕਹਾਣੀ ਝੂਠ ਸਾਬਤ ਹੋਈ

ਜੂਨ ਦੇ ਪਹਿਲੇ ਹਫਤੇ 'ਚ ਅਜੀਤ ਅਖਬਾਰ ਵਿਚ ਤਿੰਨ ਸਾਲਾ ਲੜਕੀ ਦੇ ਪੁਨਰ-ਜਨਮ ਦੀ ਕਹਾਣੀ ਮੋਟੀ ਸੁਰਖੀ ਵਿਚ ਛਪੀ। ਖਬਰ ਅਨੁਸਾਰ ਫਾਜ਼ਿਲਕਾ ਉਪ-ਮੰਡਲ ਦੇ ਪਿੰਡ ਅਸਲਾਮ ਵਾਲਾ ਦੇ ਸੁਰਿੰਦਰ ਸਿੰਘ ਦੀ ਇਸ ਲੜਕੀ ਜੋ ਆਪਣੇ ਨਾਨੇ ਪਿੰਡ ਭਾਗੂ ਰਹਿੰਦੀ ਹੈ, ਨੇ ਪੱਤਰਕਾਰਾਂ ਤੇ ਪਿੰਡ ਵਾਸੀਆਂ ਦੀ ਹਾਜ਼ਰੀ ਵਿਚ ਆਪਣੇ ਪਿਛਲੇ ਜਨਮ ਦੇ ਪਿੰਡ ਬਹਾਅ ਵਾਲਾ ਜਾ ਕੇ ਮਾਂ-ਬਾਪ ਤੇ ਪਰਿਵਾਰ ਦੇ ਮੈਂਬਰਾਂ ਨੂੰ ਪਛਾਣ ਲਿਆ। ਘਟਨਾ ਦੀ ਅਸਲੀਅਤ ਸਾਹਮਣੇ ਲਿਆਉਣ ਲਈ ਅਸੀਂ ਚਾਰ ਮੈਂਬਰੀ ਪੜਤਾਲੀਆ ਟੀਮ ਬਣਾ ਕੇ ਦੋਹਾਂ ਪਿੰਡਾਂ ਤੋਂ ਸਾਰੀ ਰਿਪੋਰਟ ਇਕੱਠੀ ਕੀਤੀ। ਟੀਮ ਵਿਚ ਮੇਰੇ ਤੋਂ ਇਲਾਵਾ ਸੂਬਾ ਪ੍ਰਚਾਰ ਸਕੱਤਰ ਰਾਮ ਸਵਰਨ, ਮਾ.ਬਲਵੀਰ ਤੇ ਪੱਤਰਕਾਰ ਗੁਰਮੀਤ ਬਰਾੜ ਸ਼ਾਮਲ ਸਨ। ਪਹਿਲਾਂ ਅਸੀਂ ਲੜਕੀ ਪਰਵਿੰਦਰ ਦੇ ਕਥਿਤ ਪਿਛਲੇ ਜਨਮ ਦੇ ਅਬੋਹਰ ਲਾਗਲੇ ਪਿੰਡ ਬਹਾਅ ਵਾਲਾ ਗਏ। ਸਤਾਰਾਂ ਸਾਲ ਪਹਿਲਾਂ ਇਸ ਪਿੰਡ ਦੇ ਦਲਿਤ ਬਿੱਲੂ ਸਿੰਘ ਤੇ ਨਸੀਬ ਕੌਰ ਦਾ ਤੀਸਰੇ ਨੰਬਰ ਵਾਲਾ 14 ਸਾਲਾ ਪੁੱਤਰ ਤੇਜ ਸਿੰਘ ਇਕ ਕਿਸਾਨ ਦੇ ਖੇਤ ਵਿਚ ਖੂਹੀ ਪੁਟਦਿਆਂ ਸੱਟ ਲੱਗਣ ਕਰਕੇ ਮੌਤ ਦਾ ਸ਼ਿਕਾਰ ਹੋ ਗਿਆ ਸੀ। ਖਬਰ ਅਨੁਸਾਰ ਤੇਜ ਸਿੰਘ ਨੇ ਹੀ ਪਿੰਡ



ਅਸਲਾਮ ਵਾਲਾ ਦੇ ਸੁਰਿੰਦਰ ਸਿੰਘ ਦੇ ਘਰ ਲੜਕੀ ਦੇ ਰੂਪ 'ਚ ਜਨਮ ਲਿਆ ਸੀ। ਜਦ ਟੀਮ ਨੇ ਬਿੱਲੂ ਸਿੰਘ ਤੇ ਨਸੀਬ ਕੌਰ ਨਾਲ ਗੱਲਬਾਤ ਕੀਤੀ ਤਾਂ ਉਹ ਇਹ ਗੱਲ ਦਾਅਵੇ ਨਾਲ ਨਹੀਂ ਕਹਿ ਸਕੇ ਕਿ ਉਨ੍ਹਾਂ ਦਾ ਮਰ ਚੁੱਕਿਆ ਪੁੱਤਰ ਹੀ ਇਸ ਲੜਕੀ ਦੇ ਰੂਪ 'ਚ ਪੈਦਾ ਹੋਇਆ ਹੈ। ਉਹ ਤਾਂ ਆਪਣੇ ਮਰ ਚੁੱਕੇ ਪੁੱਤਰ ਦੀ ਯਾਦ ਵਿਚ ਉਸ ਨਾਲ ਜੁੜੀਆਂ ਭਾਵਨਾਵਾਂ ਅਧੀਨ ਲੋਕਾਂ ਤੇ ਲੜਕੀ ਦੇ ਨਾਨਕੇ ਪਰਿਵਾਰ ਦੇ ਕਹਿਣ ਅਨੁਸਾਰ ਹੀ ਉਨ੍ਹਾਂ ਦੀ ਹਾਂ ਵਿਚ ਹਾਂ ਮਿਲਾਉਂਦੇ ਸਨ। ਮਾਪਿਆਂ ਨੇ ਟੀਮ ਨੂੰ ਆਪਣੇ ਪਰਿਵਾਰ ਬਾਰੇ ਪੂਰੀ ਜਾਣਕਾਰੀ ਦੇਣ ਦੇ ਨਾਲ-ਨਾਲ ਆਪਣੇ ਵਿੱਛੜ ਚੁੱਕੇ ਪੁੱਤਰ ਤੇਜ ਸਿੰਘ ਦੇ ਜੀਵਨ ਨਾਲ ਜੁੜੀਆਂ ਕਈ ਹੋਰ ਘਟਨਾਵਾਂ ਵੀ ਦੱਸੀਆਂ। ਟੀਮ ਨੇ ਬਿੱਲੂ ਸਿੰਘ ਦੇ ਘਰ ਜੁੜੇ ਪਿੰਡ ਵਾਸੀਆਂ ਪਾਸ ਵੀ ਪੁਨਰ-ਜਨਮ ਸਬੰਧੀ ਕੁਝ ਸੁਆਲ ਉਠਾਏ। ਲੋਕਾਂ ਨੇ ਵੀ ਸਾਡੇ ਨਾਲ ਸਹਿਮਤੀ ਪ੍ਰਗਟਾਈ।

ਪੜਤਾਲੀਆ ਟੀਮ ਨੂੰ ਪਿੰਡ ਵਿਚ ਤਹਿਸੀਲਦਾਰ ਦੀ ਉਡੀਕ ਕਰ ਰਹੀ ਸਮੁੱਚੀ ਪੰਚਾਇਤ ਨਾਲ ਵੀ ਗੱਲਬਾਤ ਕਰਨ ਦਾ ਮੌਕਾ ਮਿਲਿਆ। ਪੰਚਾਇਤ ਦੇ ਮੋਹਤਬਰ ਮੈਂਬਰਾਂ ਨੇ ਆਖਿਆ ਕਿ ਪੁਨਰ-ਜਨਮ ਦੀ ਇਸ ਕਹਾਣੀ ਵਿਚ ਕੋਈ ਸਚਾਈ ਨਜ਼ਰ ਨਹੀਂ ਆਉਂਦੀ ਤੇ ਨਾ ਹੀ ਇਸ ਘਟਨਾ ਦੀ ਪਿੰਡ ਵਿਚ ਕੋਈ ਚਰਚਾ ਹੈ। ਪੰਚਾਇਤ ਵਿਚ ਉਹ ਬਜ਼ੁਰਗ ਮੈਂਬਰ ਵੀ ਹਾਜ਼ਰ ਸੀ ਜਿਸਨੇ 17 ਸਾਲ ਪਹਿਲਾਂ ਤੇਜ ਸਿੰਘ ਦੀ ਮੌਤ ਹੋਣ ਉਪਰੰਤ ਕਿਸਾਨ ਮੱਘਰ ਸਿੰਘ ਦਾ ਮ੍ਰਿਤਕ ਦੇ ਪਰਿਵਾਰ ਨਾਲ ਸਮਝੌਤਾ ਕਰਵਾਇਆ ਸੀ। ਪਿੰਡ ਵਿਚੋਂ ਹੋਰ ਜਾਣਕਾਰੀ ਹਾਸਲ ਕਰਕੇ ਅਸੀਂ ਲੜਕੀ ਦੇ ਨਾਨਕੇ ਪਿੰਡ ਭਾਗੂ ਪਹੁੰਚੇ। ਲੜਕੀ ਪਰਵਿੰਦਰ ਦੇ ਨਾਨਕੇ ਪਰਿਵਾਰ ਤੋਂ ਪਤਾ ਲੱਗਾ ਕਿ ਉਹ ਆਪਣੇ ਮਾਂ-ਬਾਪ ਕੋਲ ਪਿੰਡ ਅਸਲਾਮ ਵਾਲਾ ਵਿਖੇ ਚਲੀ ਗਈ ਹੈ। ਉਸਦੀ ਨਾਨੀ ਨੇ ਸਾਨੂੰ ਆਖਿਆ ਕਿ ਉਥੇ ਜਾ ਕੇ ਲੜਕੀ ਆਪਣੇ ਪਿਛਲੇ ਜਨਮ ਬਾਰੇ ਕੁਝ ਨਹੀਂ ਦੱਸੇਗੀ। ਗੱਲ ਸਪਸ਼ਟ ਸੀ ਕਿ ਪੁਨਰ-ਜਨਮ ਦੀ ਕਹਾਣੀ ਦੀ ਸੂਤਰਧਾਰ ਲੜਕੀ ਦੀ ਨਾਨੀ ਹੀ ਸੀ। ਇੱਥੇ ਰਹਿੰਦਿਆਂ ਹੀ ਲੜਕੀ ਨੇ ਆਪਣੇ ਪਿਛਲੇ ਜਨਮ ਸਬੰਧੀ ਗੱਲਾਂ ਕਰਨੀਆਂ ਸ਼ੁਰੂ ਕੀਤੀਆਂ ਸਨ। ਪਿੰਡ ਭਾਗੂ ਤੋਂ ਥੋੜੀ ਦੂਰ ਪਿੰਡ ਬਹਾਅ ਵਾਲਾ ਦੇ ਖੇਤ ਸਨ ਜਿੱਥੇ 17 ਸਾਲ ਪਹਿਲਾਂ ਕਿਸਾਨ ਦੇ ਖੇਤ ਖੂਹੀ ਪੁਟਦਿਆਂ ਤੇਜ ਸਿੰਘ ਦੀ ਮੌਤ ਹੋਈ ਸੀ। ਲੜਕੀ ਨਾਲ ਗੱਲਬਾਤ ਕਰਨ ਲਈ ਅਸੀਂ ਪਿੰਡ ਅਸਲਾਮ ਵਾਲਾ ਜਾ ਕੇ ਸਰਪੰਚ ਟੇਕ ਸਿੰਘ ਨੂੰ ਮਿਲੇ। ਫਿਰ 3 ਸਾਲਾ ਲੜਕੀ ਪਰਵਿੰਦਰ ਤੇ ਉਸਦੇ ਦਾਦਾ ਜੀ ਜਰਨੈਲ ਸਿੰਘ ਨਾਲ ਗੱਲਬਾਤ ਕੀਤੀ। ਉਹ ਪਰਿਵਾਰ ਇਸ ਗੱਲੋਂ ਬਹੁਤ ਹੈਰਾਨ ਸੀ, ਕਿ ਉਸ ਲੜਕੀ ਨਾਲ ਪਿਛਲੇ ਜਨਮ ਦੀ ਕਹਾਣੀ ਕਿਵੇਂ ਘੜ ਦਿੱਤੀ ਗਈ ਹੈ ਜਦਕਿ ਅਸਲ ਵਿਚ ਅਜਿਹਾ ਕੁਝ ਨਹੀਂ ਸੀ। ਲੜਕੀ ਨੂੰ ਆਪਣੇ ਨਾਮ ਤੋਂ ਬਿਨਾਂ ਹੋਰ ਕੁਝ ਨਹੀਂ ਸੀ ਪਤਾ। ਉਸਨੂੰ ਪਿੰਡ ਬਹਾਅਵਾਲਾ ਦੇ ਬਿੱਲੂ ਸਿੰਘ ਦੇ ਪਰਿਵਾਰ ਬਾਰੇ ਕੋਈ ਜਾਣਕਾਰੀ ਨਹੀਂ ਸੀ। ਫਿਰ ਪਰਿਵਾਰ ਦੇ ਮੈਂਬਰਾਂ ਨੂੰ ਪਛਾਨਣ ਤੇ ਪਿਛਲੇ ਜਨਮ ਬਾਰੇ ਦੱਸਣ ਦਾ ਤਾਂ ਸੁਆਲ ਹੀ ਨਹੀਂ ਸੀ ਪੈਦਾ ਹੁੰਦਾ। ਪਰਵਿੰਦਰ ਦੇ ਦਾਦਕਾ ਪਰਿਵਾਰ ਨੇ ਵੀ ਪੁਨਰ-ਜਨਮ ਦੀ ਕਹਾਣੀ ਨੂੰ ਪੂਰੀ ਤਰ੍ਹਾਂ ਝੁਠਲਾਇਆ। ਪੁਨਰ-ਜਨਮ ਦੀ ਇਸ ਕਹਾਣੀ ਨੂੰ ਘੜਨ 'ਚ ਕੁਝ ਸ਼ਰਾਰਤੀ ਅਨਸਰਾਂ ਦਾ ਹੱਥ ਹੀ ਨਜ਼ਰ ਆਇਆ ਜਿਨ੍ਹਾਂ ਪੱਤਰਕਾਰਾਂ ਨਾਲ ਮਿਲ ਕੇ ਇਹ ਕੰਮ ਕੀਤਾ। ਉਂਝ ਤਾਂ ਦੋਵੇਂ ਪਰਿਵਾਰ ਅਨਪੜ੍ਹ ਤੇ ਗਰੀਬ ਸਨ। ਪਿਛਲੇ ਜਨਮ ਦੀ ਝੂਠ ਤੇ ਫੋਕੀ ਕਹਾਣੀ ਦੀ ਅਸਲੀਅਤ ਅਖਬਾਰਾਂ ਵਿਚ ਵੀ ਲਗਵਾਈ ਗਈ।

ਗਣਪਤ ਰਾਮ, ਪ੍ਰਧਾਨ, ਇਕਾਈ ਅਬੋਹਰ

## 3-ਚਮਤਕਾਰੀ ਪੰਡਿਤ ਦਾ ਪਰਦਾਫਾਸ਼

ਪਿੰਡ ਚੋਰਮਾਰ (ਹਰਿਆਣਾ) ਦਾ ਇਕ ਪੰਡਿਤ ਲੱਕੜ ਦੇ ਬਾਲੇ ਨੂੰ ਆਪਣੀ ਚਮਤਕਾਰੀ ਸ਼ਕਤੀ ਨਾਲ ਇਕ ਫੁੱਟ ਵਧਾਉਣ ਦਾ ਦਾਅਵਾ ਕਰਦਾ ਸੀ। ਪਿੰਡ ਦੇ ਅਗਾਂਹਵਧੂ ਸੋਚ ਵਾਲੇ ਨੌਜਵਾਨਾਂ ਨੇ ਉਸਦੇ ਚਮਤਕਾਰ ਨੂੰ ਝੁਠਲਾਉਣ ਲਈ ਪਿੰਡ ਵਿੱਚ ਤਰਕਸ਼ੀਲ ਪ੍ਰੋਗਰਾਮ ਕਰਵਾਉਣ ਦਾ ਫੈਸਲਾ ਲਿਆ। 7 ਜੁਲਾਈ ਨੂੰ ਕਾਲਾਂਵਾਲੀ ਇਕਾਈ ਤੇ ਬਠਿੰਡਾ ਜੋਨ ਦੇ ਸਹਿਯੋਗ ਨਾਲ ਪ੍ਰੋਗਰਾਮ ਹੋਇਆ ਜਿਸ ਵਿੱਚ ਪੰਡਿਤ ਨੂੰ ਚਮਤਕਾਰ ਸਿੱਧ ਕਰਨ ਦੀ ਖੁੱਲੀ ਚੁਣੌਤੀ ਦਿੱਤੀ ਗਈ। ਉਸ ਸਮੇਂ ਤਰਕਸ਼ੀਲ ਆਗੂਆਂ ਤੇ ਲੋਕਾਂ ਦੇ ਇਕੱਠ ਵਿੱਚ ਆਉਣ ਦੀ ਉਸ 'ਚ ਜ਼ੁਅਰਤ ਨਾ ਪਈ। ਤਰਕਸ਼ੀਲ ਵਿਚਾਰਾਂ ਦੇ ਪ੍ਰਭਾਵ ਹੇਠ ਦੂਸਰੇ ਹੀ ਦਿਨ ਪਿੰਡ ਵਾਸੀਆਂ ਨੇ ਪਿੰਡ ਦੀ ਸੱਥ 'ਚ ਲੋਕਾਂ ਦਾ ਇਕੱਠ ਕਰਕੇ ਉਸ ਨੂੰ ਚਮਤਕਾਰ ਵਿਖਾਉਣ ਲਈ ਆਖਿਆ। ਉਹ ਤਿਆਰ ਹੋ ਗਿਆ। ਹਜ਼ਾਰ-ਹਜ਼ਾਰ ਰੁਪਏ ਦੀ ਸ਼ਰਤ ਵੀ ਰੱਖੀ ਗਈ। ਉਸਨੂੰ 33 ਇੰਚ ਲੰਬਾ ਲੱਕੜ ਦਾ ਇੱਕ ਟੁਕੜਾ ਕੁੱਝ ਇੰਚ ਵਧਾਉਣ ਲਈ ਆਖਿਆ ਗਿਆ। ਪੰਡਿਤ ਜੀ ਨੇ ਦੋ ਟੁਕੜੇ ਕਰਕੇ ਲੱਕੜੀ ਨੂੰ ਜੋੜ ਲਾ ਕੇ ਭਾਵ ਇੱਕ ਡੂਢੀ ਕਰਕੇ ਉਸ ਨੂੰ ਜੋੜ ਲਾ ਕੇ ਵਧਾਉਣ ਦੀ ਕੋਸ਼ਿਸ਼ ਕੀਤੀ ਤਾਂ ਲੋਕਾਂ ਨੇ ਉਸਨੂੰ ਪੁੱਛਿਆ ਕਿ ਇਸ ਵਿਚ ਚਮਤਕਾਰ ਵਾਲੀ ਭਲਾ ਕਿਹੜੀ ਗੱਲ ਹੈ। ਇਹ ਕੰਮ ਤਾਂ ਹਰ ਲੱਕੜ ਦਾ ਮਿਸਤਰੀ ਆਸਾਨੀ ਨਾਲ ਕਰ ਸਿਕਦਾ ਹੈ ਤਾਂ ਪੰਡਿਤ ਜੀ ਕੋਲ ਕੋਈ ਜਵਾਬ ਨਹੀਂ ਸੀ। ਪਿੰਡ ਦੇ ਲੋਕਾਂ ਨੇ ਉਸਨੂੰ ਬਹੁਤ ਝਾੜ ਪਾਈ ਤੇ ਲੋਕਾਂ ਸਾਹਮਣੇ ਸ਼ਰਮਸ਼ਾਰ ਹੋਇਆ ਉਹ ਨਾਲ ਹੀ ਇੱਕ ਹਜ਼ਾਰ ਰੁਪਏ ਦੀ ਸ਼ਰਤ ਵੀ ਹਾਰ ਗਿਆ। ਇਸ ਤਰ੍ਹਾਂ ਲੋਕਾਂ ਦੀ ਸਿਆਣਪ ਸਦਕਾ ਅਖੌਤੀ ਚਮਤਕਾਰੀ ਪੰਡਿਤ ਦਾ ਪਰਦਾਫਾਸ਼ ਹੋਇਆ।

ਹਰਦੇਵ ਸਿੰਘ ਕਾਲਾਂਵਾਲੀ

2....ਤੇ ਅਖੌਤੀ ਮਾਤਾ ਕਰਾਮਾਤ ਨਾ ਵਿਖਾ ਸਕੀ

ਜਲਾਲਾਬਾਦ ਤੋਂ 7 ਕਿਲੋਮੀਟਰ ਦੂਰ ਪਿੰਡ ਵੈਰੋਕੇ ਦੀ ਅਖੌਤੀ ਮਾਤਾ ਜਿਹੜੇ ਧਾਗੇ-ਤਵੀਤ ਤੇ ਟੂਣਿਆਂ ਨਾਲ ਹਰ ਤਰ੍ਹਾਂ ਦੀਆਂ ਬਿਮਾਰੀਆਂ ਦਾ ਇਲਾਜ ਕਰਨ ਦਾ ਦਾਅਵਾ ਕਰਦੀ ਸੀ ਤੇ ਕਾਫੀ ਸਮੇਂ ਤੋਂ ਆਪਣੇ ਪਾਖੰਡ ਦਾ ਅੱਡਾ ਚਲਾ ਰਹੀ ਸੀ ਉਹ ਤਰਕਸ਼ੀਲਾਂ ਦਾ ਸਾਹਮਣਾ ਕਰਕੇ ਕਰਾਮਾਤ ਵਿਖਾਉਣ ਦੀ ਬਜਾਏ ਪਿੰਡੋਂ ਫਰਾਰ ਹੋ ਗਈ। ਜੋਗਿੰਦਰ ਕੌਰ ਨਾਂ ਦੀ ਆਪੇ ਬਣੀ ਇਸ ਮਾਤਾ ਨੂੰ ਪਿੰਡ ਦੇ ਲੋਕ ਚੇਤਨਾ ਕਲੱਬ ਦੇ ਨੌਜਵਾਨਾਂ ਨੇ ਪਾਖੰਡ ਦਾ ਧੰਦਾ ਬੰਦ ਕਰਨ ਲਈ ਆਖਿਆ ਤਾਂ ਅੱਗੋਂ ਉਹ ਕਹਿਣ ਲੱਗਗੀ, "ਮੇਰੇ ਕੋਲ ਗੈਬੀ ਸ਼ਕਤੀ ਹੈ ਤੇ ਮੈਂ ਇਸ ਨੂੰ ਸਾਰਿਆਂ ਦੇ ਸਾਹਮਣੇ ਵਿਖਾ ਸਕਦੀ ਹਾਂ। ਤੁਸੀਂ ਮੈਨੂੰ ਆਪਣਾ ਕੰਮ ਕਰਨ ਦਿਓ।" ਇਹ ਸੁਣਕੇ ਕਲੱਬ ਦੇ ਨੌਜਵਾਨਾਂ ਤੇ ਪਿੰਡ ਦੀ ਪੰਚਾਇਤ ਨੇ ਸੁਸਾਇਟੀ ਦੀ ਜਲਾਲਾਬਾਦ(ਪੱਛਮੀ) ਇਕਾਈ ਕੋਲ ਪਹੁੰਚ ਕਰਕੇ ਸਹਾਇਤਾ ਦੀ ਮੰਗ ਕੀਤੀ। ਪੰਚਾਇਤ ਨਾਲ ਸਾਰੀ ਗੱਲਬਾਤ ਤੈਅ ਕਰਕੇ ਉਥੇ ਜਾਣ ਦਾ ਦਿਨ ਨਿਸ਼ਚਿਤ ਕਰ ਲਿਆ ਗਿਆ। ਨਿਸ਼ਚਿਤ ਦਿਨ ਤੇ 30 ਜੂਨ (ਐਤਵਾਰ) ਨੂੰ ਸੰਭਾਵੀ ਖਤਰੇ ਨੂੰ ਟਾਲਣ ਲਈ ਅਸੀਂ ਪੁਲਿਸ ਪਾਰਟੀ ਸਮੇਤ ਪਿੰਡ ਚੱਕ ਵੈਰੋਕਾ ਵਿਖੇ ਪਹੁੰਚ ਗਏ। ਪਿੰਡ ਵਾਸੀਆਂ ਦੇ ਸਹਿਯੋਗ ਨਾਲ ਅਖੌਤੀ ਮਾਤਾ ਦੇ ਘਰ ਦੇ ਸਾਹਮਣੇ ਸਟੇਜ ਲਗਾ ਕੇ ਤਰਕਸ਼ੀਲ ਪ੍ਰੋਗਰਾਮ ਦੀ ਸ਼ੁਰੂਆਤ ਕੀਤੀ। ਮਾਤਾ ਦੀ ਕਰਾਮਾਤ ਦੀ ਅਸਲੀਅਤ ਜਾਨਣ ਲਈ ਵੱਡੀ ਗਿਣਤੀ 'ਚ ਜੁੜੇ ਪਿੰਡ ਵਾਸੀਆਂ ਨੂੰ ਜਾਦੂ ਦੇ ਦਿਲਚੱਸਪ ਟਰਿੱਕ ਵਿਖਾਉਣ ਦੇ ਨਾਲ-ਨਾਲ ਵਹਿਮਾਂ-ਭਰਮਾਂ, ਪਾਖੰਡਾਂ, ਅੰਧ-ਵਿਸ਼ਵਾਸ਼ਾਂ ਬਾਰੇ ਵਿਸਥਾਰ ਨਾਲ ਜਾਣਕਾਰੀ ਦਿੱਤੀ। ਆਗੂਆਂ ਨੇ ਅਖੌਤੀ ਮਾਤਾ ਨੂੰ ਸਟੇਜ ਤੋਂ ਵਾਰ-ਵਾਰ ਕਰਾਮਾਤ ਵਿਖਾਉਣ ਲਈ ਚੁਣੌਤੀ ਦਿੱਤੀ ਪਰ ਉਹ ਸਾਹਮਣੇ ਆਉਣ ਦੀ ਬਜਾਏ ਆਪਣੇ ਘਰੋਂ ਹੀ ਫਰਾਰ ਹੋ ਗਈ। ਇਕੱਠ ਨੂੰ ਇਕਾਈ ਪ੍ਰਧਾਨ ਬਲਵਿੰਦਰ ਪਹਿਲਵਾਨ ਤੇ ਰਣਜੀਤ ਮੋਠਾਂਵਾਲਾ ਨੇ ਸੰਬੋਧਨ ਕੀਤਾ। ਸੁਰਿੰਦਰ ਬਿੱਟੂ ਤੇ ਮਾਸਟਰ ਆਸ਼ੂਤੋਸ਼ ਨੇ ਜਾਦੂ ਦੇ ਭੇਤ ਦੱਸੇ। ਅਜੈ ਕੁਮਾਰ ਤੇ ਪ੍ਰੇਮ ਕੁਮਾਰ ਨੇ ਵੀ ਭਰਵਾਂ ਸਹਿਯੋਗ ਦਿੱਤਾ। ਚੇਤਨਾ ਮੰਚ ਦੇ ਪ੍ਰਧਾਨ ਬਲਤੇਜ ਸਿੰਘ ਤੇ ਪਿੰਡ ਦੇ ਸਰਪੰਚ ਹਰਦੇਵ ਸਿੰਘ ਨੇ ਤਰਕਸ਼ੀਲਾਂ ਦੀ ਸਰਾਹਨਾ ਕਰਦਿਆਂ ਹਰ ਤਰ੍ਹਾਂ ਦਾ ਸਹਿਯੋਗ ਦੇਣ ਦਾ ਵਾਅਦਾ ਕੀਤਾ। ਇਸ ਤਰ੍ਹਾਂ ਪਿੰਡ ਵਾਸੀਆਂ ਦੇ ਉਦਮ ਤੇ ਸਹਿਯੋਗ ਨਾਲ ਇਲਾਕੇ ਵਿੱਚ ਅਖੌਤੀ ਮਾਤਾ ਦਾ ਪਾਖੰਡ ਨੰਗਾ ਹੋ ਗਿਆ। ਪੁਲਿਸ ਪਾਰਟੀ ਦੇ ਸਹਿਯੋਗ ਸਦਕਾ ਕੋਈ ਅਣਸੁਖਾਵੀਂ ਘਟਨਾ ਨਹੀਂ ਵਾਪਰੀ।

ਰਣਜੀਤ ਮੋਠਾਂਵਾਲਾ, ਜੋਨ ਖਜ਼ਾਨਚੀ, ਫਾਜ਼ਿਲਕਾ

3 ਅੱਗ ਬੰਨਣ ਦਾ ਪਾਖੰਡ ਕਾਫੂਰ

ਪਿਛਲੇ ਸਾਲ ਲੁਧਿਆਣਾ ਜ਼ਿਲੇ ਦੇ ਪਿੰਡ ਖਾਨਪੁਰ ਜਾਣ ਤੇ ਮੈਨੂੰ ਪਤਾ ਲੱਗਾ ਕਿ ਇੱਕ ਬਜ਼ੁਰਗ ਜਿਸ ਦਾ ਨਾਮ ਦਰਬਾਰਾ ਸਿੰਘ ਉਰਫ ਦਾਰੀ ਹੈ, ਅੱਗ ਬੰਨਣ ਦਾ ਦਾਅਵਾ ਕਰਦਾ ਹੈ। ਦੁਕਾਨ ਤੇ ਖੜੇ ਇੱਕ ਮੁੰਡੇ ਨੂੰ ਉਸ ਸ਼ਕਤੀ ਵਾਲੇ ਆਦਮੀ ਨੂੰ ਬੁਲਾਉਣ ਲਈ ਕਿਹਾ ਤੇ ਉਹ ਆ ਗਿਆ। ਮੈਂ ਕਿਹਾ ਬਾਬਾ ਜੀ ਮੈਂ ਸੁਣਿਆ ਹੈ ਕਿ ਤੁਸੀਂ ਅੱਗ ਬੰਨ ਸਕਦੇ ਹੋ ਤਾਂ ਉਸਨੇ ਇਸਦਾ ਜਵਾਬ ਬੜੀ ਰੋਹਬਦਾਰ ਅਵਾਜ਼ 'ਚ ਦਿੰਦਿਆਂ ਕਿਹਾ ਕਿ ਉਹ ਅਜਿਹਾ ਕਰ ਸਕਦਾ ਹੈ। ਮੈਂ ਹਜ਼ਾਰ ਰੁਪਏ ਦੀ ਸ਼ਰਤ ਲਿਖਣ ਵਾਸਤੇ ਕਿਹਾ ਤਾਂ ਬਾਬਾ ਜੀ ਕਹਿਣ ਲੱਗੇ ਕਿ ਜੀ ਅਸੀਂ ਤਾਂ ਗਰੀਬ ਆਦਮੀ ਹਾਂ ਸਾਡੇ ਕੋਲ ਪੈਸੇ ਕਿੱਥੇ। ਪੈਸਿਆਂ ਵਾਲੀ ਗੱਲ ਤੋਂ ਤਾਂ ਉਹ ਮੁੱਕਰ ਗਿਆ। ਫਿਰ ਮੈਂ ਕਿਹਾ ਚਲੋ ਠੀਕ ਹੈ ਤੁਸੀਂ ਮੇਰੇ ਘਰ ਦੀ ਅੱਗ ਬੰਨ ਦੇਵੋ। ਉਚੀ ਅਵਾਜ਼ ਵਿੱਚ ਕਹਿਣ ਲੱਗਾ ਕਿ ਉਹ ਬੰਨ ਦੇਵੇਗਾ। ਇਹ ਵਾਰਤਾਲਾਪ ਸੁਣਦਿਆਂ ਲੋਕ ਇਕੱਠੇ ਹੋ ਗਏ। ਲੋਕਾਂ ਨੇ ਕਿਹਾ ਕਿ ਇਹ ਤਰਕਸ਼ੀਲ ਵਾਲੇ ਹਨ ਤਾਂ ਬਾਬਾ ਹੋਰ ਗੱਲਾਂ ਕਰਨ ਲੱਗ ਪਿਆ ਤੇ ਕਹਿਣ ਲੱਗ ਪਿਆ ਕਿ ਸਾਧ-ਸੰਤ ਗਰਮੀ ਦੇ ਮਹੀਨੇ ਧੂਣੀਆਂ ਤਪਦੇ ਹਨ ਉਨ੍ਹਾਂ ਵੀ ਤਾਂ ਅੱਗ ਬੰਨੀ ਹੁੰਦੀ ਹੈ। ਇਸ ਤੇ ਲੋਕੀਂ ਕਹਿਣ ਲੱਗੇ ਕਿ ਬਾਬਾ ਅਸਲੀ ਗੱਲ 'ਤੇ ਆ ਤੈਨੂੰ ਇਨ੍ਹਾਂ ਨੇ ਕਿਹਾ ਹੈ ਕਿ ਸਾਡੇ ਘਰ ਦੀ ਅੱਗ ਬੰਨ, ਬੱਸ ਤੂੰ ਬੰਨ ਦੇ। ਫਿਰ ਉਹ ਕਹਿਣ ਲੱਗਾ ਮੈਂ ਘਰ ਦੀ ਅੱਗ ਨਹੀਂ ਬੰਨ ਸਕਦਾ। ਪਰ ਚੌਂਕ ਵਿੱਚ ਚੁੱਲਾ ਰੱਖ ਕੇ ਉਸ ਵਿਚਲੀ ਅੱਗ ਆਪਣੇ ਮੰਤਰ ਨਾਲ ਬੰਨ ਸਕਦਾ ਹਾਂ ਤੇ ਤੁਸੀਂ 10 ਵਜੇ ਸੁਭਾ ਤੋਂ ਲੈਕੇ ਭਾਵੇਂ ਸ਼ਾਮ ਦੇ 4 ਵਜੇ ਤੱਕ ਪਤੀਲੀ ਰੱਖਕੇ ਅੱਗ ਬਾਲੀ ਜਾਇਓ ਪਾਣੀ ਗਰਮ ਨਹੀਂ ਹੋਵੇਗਾ। ਇਸ ਵਾਸਤੇ ਉਸਨੇ ਇੱਕ ਹਫਤੇ ਦੀ ਮੋਹਲਤ ਮੰਗੀ, ਗੁਰੂ ਧਿਆਉਣ ਵਾਸਤੇ। ਜਦੋਂ ਮੈਂ ਦੋ ਹਫਤਿਆਂ ਦੀ ਮੋਹਲਤ ਦਿੱਤੀ ਤਾਂ ਉਹ ਉਥੋਂ ਭੱਜਾ ਜਾਂਦਾ ਕਹਿਣ ਲੱਗਿਆ ਕਿ ਉਸਨੂੰ ਉਸਦੇ ਗੁਰੂ ਨੇ ਸਿਲਾ ਕੱਢਣਾ ਨਹੀਂ ਦੱਸਿਆ ਇਸ ਕਰਕੇ ਇਹ ਕੰਮ ਉਹ ਨਹੀਂ ਕਰ ਸਕਦਾ। ਫਿਰ ਉਸਤੋਂ ਜਦੋਂ ਗੁਰੂ ਬਾਰੇ ਪੁੱਛਿਆ ਤਾਂ ਕਹਿਣ ਲੱਗਾ ਕਿ ਸਾਧਾਂ-ਸੰਤਾਂ ਦਾ ਕੀ ਪਤਾ ਹੁੰਦਾ ਹੈ, ਹੁਣ ਏਥੇ ਤੇ ਥੋੜੇ ਚਿਰ ਨੂੰ ਹੋਰ ਕਿਤੇ। ਇਸ ਤਰ੍ਹਾਂ ਕਰਦਾ ਬਾਬਾ ਸਾਰੀਆਂ ਗੱਲਾਂ ਤੋਂ ਮੁੱਕਰ ਗਿਆ ਤਾਂ ਲੋਕਾਂ ਨੇ ਉਸ ਨੂੰ ਫਿਟ-ਲਾਹਨਤ ਪਾਈ।

ਨਛੱਤਰ ਸਿੰਘ ਜਰਖੜ, ਇਕਾਈ ਲੁਧਿਆਣਾ

**ਐਪਰਲ ਫੂਲ** ਭਾਈ ਬਲਦੇਵ ਸਿੰਘ, ਜੀਰਾ

ਸਿਰ ਮਾਰਿਆਂ ਜੀਹਨੂੰ ਬਣਨ ਪੈਸੇ,
ਹੱਥ ਹਲਾਣ ਦੀ ਉਹਨੂੰ ਲੋੜ ਕੀ ਹੈ!
ਭੂਤਾਂ-ਪ੍ਰੇਤਾਂ ਵਾਲਾ ਜੀਹਦਾ ਚੱਲੇ ਚੱਕਰ,
ਹੋਰ ਚੱਕਰ ਚਲਾਣ ਦੀ ਉਹਨੂੰ ਲੋੜ ਕੀ ਹੈ!
ਲੋਕੀਂ ਆਕੇ ਜੀਹਦੇ ਚਰਨ ਘੁੱਟਣ,
'ਤਰਕਸ਼ੀਲ' ਬਨਾਣ ਦੀ ਉਹਨੂੰ ਲੋੜ ਕੀ ਹੈ!
ਜੋ ਵਹਿਮਾਂ-ਭਰਮਾਂ 'ਚ ਪਾ ਬਣਾਵੇ ਬੁੱਧੂ,
'ਐਪਰਲ ਫੂਲ' ਮਨਾਣ ਦੀ ਉਹਨੂੰ ਲੋੜ ਕੀ ਹੈ!



# ਦੇਸ਼ 'ਚ ਪਖੰਡੀ ਭਗਵਾਨਾਂ ਦਾ ਬੋਲਬਾਲਾ...

ਡਾ. ਮਹੀਪ ਸਿੰਘ

ਧਰਮ ਹੋਵੇ ਤੇ ਅੰਧ ਵਿਸ਼ਵਾਸ਼ ਨਾ ਹਸਏ ਇਹ ਮੁਮਕਿਨ ਨਹੀਂ ਦਿਸਦਾ। ਅੰਧ ਵਿਸ਼ਵਾਸ ਹੋਵੇ ਤੇ ਆਚਾਰ ਵਿਚ ਭ੍ਰਿਸ਼ਟਤਾ ਨਾ ਆਵੇ, ਇਹ ਵੀ ਸੰਭਵ ਨਹੀਂ। ਕੀ ਇਸਦਾ ਸਿੱਟਾ ਇਹ ਹੈ ਕਿ ਸਾਰੇ ਕਿਸਮਾਂ ਦੀ ਧਾਰਮਿਕਤਾ ਕੁਝ ਵੇਲਾ ਪਾ ਕੇ ਭ੍ਰਿਸ਼ਟਾਚਾਰ ਦੇ ਘੇਰੇ ਵਿਚ ਘਿਰਨੀ ਸ਼ੁਰੂ ਹੋ ਜਾਂਦੀ ਹੈ? ਸੰਸਾਰ ਵਿਚ ਕੋਈ ਧਰਮ ਅਜਿਹਾ ਨਹੀਂ ਜਿਸਦੇ ਆਗੂਆਂ ਵਿਚ ਉਨ੍ਹਾਂ ਦੇ ਜੀਵਨ ਕਾਲ ਵਿਚ ਜਾਂ ਉਨ੍ਹਾਂ ਦੇ ਕੁਝ ਚਿਰ ਪਿੱਛੋਂ ਉਤਰਾਧਿਕਾਰੀਆਂ ਤੇ ਵਾਰਸਾਂ ਵਿਚ ਭ੍ਰਿਸ਼ਟਾਚਾਰ ਤੇ ਮਾਇਆ ਦੀ ਖਿਚ-ਧੂਹ ਨਾ ਸ਼ੁਰੂ ਹੋ ਗਈ ਹੋਵੇ।

ਸੰਸਾਰ ਵਿਚ ਭ੍ਰਿਸ਼ਟਾਚਾਰ ਜਾਂ ਬਦਚਲਨੀ ਦੇ ਦੋ ਹੀ ਵੱਡੇ ਸੋਮੇ ਹਨ - ਕੰਚਨ ਤੇ ਕਾਮਨੀ। ਸ੍ਰਿਸ਼ਟੀ ਦੇ ਸਾਰੇ ਜੀਅ ਪਹਿਲਾਂ ਆਪਣੇ ਪੇਟ ਦੀ ਭੁੱਖ ਮਿਟਾਉਣ ਦਾ ਯਤਨ ਕਰਦੇ ਹਨ, ਫਿਰ ਆਪਣੀ ਕਾਮ-ਵਾਸ਼ਨਾ ਦੀ ਤ੍ਰਿਪਤੀ ਲਈ ਸਰਗਰਮ ਹੁੰਦੇ ਹਨ। ਦੋਵੇਂ ਤਰ੍ਹਾਂ ਦੀਆਂ ਭੁੱਖਾਂ ਸਹਿਜ ਤੇ ਕੁਦਰਤੀ ਹਨ। ਪਸ਼ੂ ਜਗਤ ਇਨ੍ਹਾਂ ਦੀ ਪੂਰਤੀ ਸਹਿਜ ਤੇ ਕੁਦਰਤੀ ਢੰਗ ਨਾਲ ਕਰਦਾ ਹੈ। ਮਨੁੱਖ ਕੋਲ ਸੋਚਣ, ਸਮਝਣ, ਬਣਾਉਣ, ਸੰਵਾਰਨ ਅਤੇ ਉਸ ਲਈ ਨਵੇਂ ਤੋਂ ਨਵੇਂ ਢੰਗਾਂ ਤੇ ਉਪਾਵਾਂ ਦੇ ਘੜਨ ਦੀ ਸ਼ਕਤੀ ਹੈ, ਇਸ ਲਈ ਉਸ ਦੀਆਂ ਇਛਾਵਾਂ ਤੇ ਤ੍ਰਿਸ਼ਨਾਵਾਂ ਵੀ ਅਸੀਮ ਹਨ। ਉਸਨੂੰ ਕੇਵਲ ਰੋਟੀ ਨਹੀਂ ਚਾਹੀਦੀ- ਕੰਚਨ ਵੀ ਚਾਹੀਦਾ ਹੈ। ਉਸਨੂੰ ਕੇਵਲ ਔਰਤ ਨਹੀਂ ਚਾਹੀਦੀ- ਕਾਮਨੀ ਵੀ ਚਾਹੀਦੀ ਹੈ। ਇਸਦੀ ਪ੍ਰਾਪਤੀ ਲਈ ਉਹ ਮੌਕਾ ਮਿਲਦੇ ਹੀ ਸਾਰੀਆਂ ਹਦਬੰਦੀਆਂ ਨੂੰ ਤੋੜਨਾ ਸ਼ੁਰੂ ਕਰ ਦਿੰਦਾ ਹੈ।

ਜੀਵਨ ਦੇ ਹੋਰ ਸਾਰੇ ਖੇਤਰਾਂ ਵਿਚ ਡਰੂ ਹੋਣਾ ਨਾ-ਪੱਖੀ ਗੱਲ ਹੈ, ਪਰ ਧਰਮ ਦੇ ਖੇਤਰ ਵਿਚ ਇਹ ਗੱਲ ਹਾਂ-ਪੱਖੀ ਰੂਪ ਧਾਰ ਲੈਂਦੀ ਹੈ। ਇਹ ਵੀ ਆਪਣੇ ਆਪ ਵਿਚ ਪਰਸਪਰ ਵਿਰੋਧੀ ਜਿਹੀ ਗੱਲ ਜਾਪਦੀ ਹੈ ਕਿ ਜਿਸ ਧਾਰਮਿਕਤਾ ਨੂੰ ਬੰਦੇ ਨੂੰ 'ਭੈ ਮੁਕਤ' ਕਰਨਾ ਚਾਹੀਦਾ ਹੈ ਉਹ ਉਸਨੂੰ ਪਾਪ-ਪੁੰਨ, ਨਰਕ-ਸੁਰਗ, ਇਹ ਲੋਕ-ਪਰਲੋਕ, ਸੁੱਖ-ਦੁੱਖ, ਅਮੀਰੀ-ਗਰੀਬੀ,, ਸਿਹਤ-ਮਾਂਦਗੀ ਦੀਆਂ ਕਿੰਨੀਆਂ ਹੀ ਕਥਾਵਾਂ ਸੁਣਾ ਕੇ 'ਭੈ-ਭੀਤ' ਬਣਾਉਂਦੀ ਹੈ।

ਡਰਿਆ ਹੋਇਆ ਬੰਦਾ ਆਪਣੀ ਸੁਰੱਖਿਆ ਲਈ ਇੱਧਰ-ਉਧਰ ਭੱਜਦਾ ਫਿਰਦਾ ਹੈ। ਧਾਰਮਿਕ ਆਗੂ, ਉਪਦੇਸ਼ਕ, ਪੰਡੇ, ਪੁਜਾਰੀ, ਸੰਤ, ਮੌਲਵੀ ਜਾਂ ਪਾਦਰੀ ਆਖਦੇ ਹਨ, ਆਪਣੀ ਸੁਰੱਖਿਆ ਲਈ ਪ੍ਰਮਾਤਮਾ ਦੀ ਸ਼ਰਨ ਵਿਚ ਆਉ। ਪ੍ਰਮਾਤਮਾ ਸਾਹਮਣੇ ਤਾਂ ਕਿਤੇ ਦਿਸਦਾ ਨਹੀਂ। ਸਾਹਮਣੇ ਦਿਸਦੇ ਹਨ ਬੰਦੇ ਤੇ ਰੱਬ ਦੇ ਵਿਚਕਾਰ ਕੰਮ ਕਰਦੇ ਇਹ ਵਿਚੋਲੇ। ਪ੍ਰਮਤਾ ਨੂੰ ਲੱਭਦਾ ਹੋਇਆ ਬੰਦਾ ਇਹਨਾਂ ਦੇ ਚਰਨਾਂ ਵਿਚ ਅੱਪੜ ਜਾਂਦਾ ਹੈ। ਇਹ ਆਪਣੇ ਆਪ ਨੂੰ 'ਮਾਰਗ ਦਰਸ਼ਕ' ਆਖਦੇ ਹਨ ਅਤੇ ਦਾਅਵਾ ਕਰਦੇ ਹਨ ਕਿ ਪਰਮਾਤਮਾ ਤੀਕ ਪਹੁੰਚਾਉਣ ਵਿਚ ਇਹ ਬੰਦੇ ਨੂੰ ਸਹੀ ਰਾਹ ਦਸਣਗੇ।...ਬੰਦਾ ਜਿਨ੍ਹਾਂ ਨੂੰ, ਆਰੰਭ ਵਿਚ ਰਹਿਬਰ ਮੰਨ ਕੇ ਸਵੀਕਾਰ ਕਰਦਾ ਹੈ, ਉਸੇ ਨੂੰ ਆਪਣੀ ਮੰਜ਼ਲ ਮੰਨ ਲੈਂਦਾ ਹੈ। ਉਨ੍ਹਾਂ ਦੀ ਹੀ ਪੂਜਾ, ਟਹਿਲ-ਸੇਵਾ ਉਸਦੀ ਸੰਪੂਰਨ ਸੋਚ ਤੇ ਚਿੰਤਾ ਦਾ ਕੇਂਦਰ ਬਣ ਜਾਂਦੀ ਹੈ।

ਇਸ ਨੁਕਤੇ ਤੋਂ ਦੁਨੀਆਦਾਰੀ ਤੇ ਕੰਚਨ-ਕਾਮਨੀ ਦੀ ਮਾਇਆ ਆਪਣਾ ਰੰਗ ਵਿਖਾਉਣਾ ਸ਼ੁਰੂ ਕਰਦੀ ਹੈ। ਹੱਡ-ਮਾਸ ਦੇ ਬਣੇ ਇਨ੍ਹਾਂ ਸੰਤਾਂ, ਮਹੰਤਾਂ, ਸਾਧੂਆਂ, ਸੰਨਿਆਸੀਆਂ, ਪੀਰਾਂ, ਫ਼ਕੀਰਾਂ, ਉਪਦੇਸ਼ਕਾਂ, ਪ੍ਰਚਾਰਕਾਂ ਅੱਗੇ ਪ੍ਰਮਾਤਮਾ ਦੀ ਖੋਜ ਵਿਚ ਆਏ ਸ਼ਰਧਾਲੂਆਂ ਦੀ ਭੀੜ ਧਨ-ਦੌਲਤ ਦੇ ਢੇਰ ਲਗਾਉਣੇ ਸ਼ੁਰੂ ਕਰ ਦਿੰਦੀ ਹੈ। ਕਿੰਨੀ ਅਜੀਬ ਗੱਲ ਹੈ ਕਿ ਸੰਸਾਰ ਵਿਚ ਕਿਸੇ ਵੀ ਵਿਅਕਤੀ, ਸੰਸਥਾ ਜਾਂ ਸਥਾਨ ਅੱਗੇ ਆਪਣਾ ਆਦਰ-ਸਤਿਕਾਰ ਪ੍ਰਗਟ ਕਰਨ ਦਾ ਸਭ ਤੋਂ ਵੱਡਾ ਤੇ ਅਹਿਮ ਸਾਧਨ 'ਧਨ' ਹੈ। ਜੋ ਜਿੰਨਾ ਵੱਧ ਧਨ ਦੀ ਭੇਟਾ ਕਰੇ ਉਹ ਉਨਾ ਹੀ ਵੱਡਾ ਭਗਤ ਜਾਂ ਸ਼ਰਧਾਲੂ ਮੰਨਿਆ ਜਾਂਦਾ ਹੈ। 'ਦਰਬਾਰ' ਵਿਚ ਉਸਨੂੰ ਉਨਾ ਹੀ ਵੱਡਾ ਸਨਮਾਨ ਮਿਲਦਾ ਹੈ, ਸਿਰੋਪਾ ਮਿਲਦਾ ਹੈ। ਦਿਲਚੱਸਪ ਗੱਲ ਇਹ ਹੈ ਕਿ ਧਾਰਮਿਕ ਮਾਹੌਲ ਵਿਚ ਸਭ ਤੋਂ ਵੱਧ ਨਿੰਦਿਆ ਧਨ ਜਾਂ ਮਾਇਆ ਦੀ ਕੀਤੀ ਜਾਂਦੀ ਹੈ ਅਤੇ ਇਸੇ ਮਾਹੌਲ ਵਿਚ ਸਭ ਤੋਂ ਵੱਧ ਬੋਲਬਾਲਾ ਵੀ ਇਸੇ ਦਾ ਹੁੰਦਾ ਹੈ। ਉਹੋ ਮੰਦਰ, ਦਰਗਾਹ, ਗੁਰਦੁਆਰਾ ਵੱਧ ਸਤਿਕਾਰਿਤ ਤੇ ਮਹੱਤਵਪੂਰਨ ਮੰਨਿਆ ਜਾਂਦਾ ਹੈ ਜਿੱਥੇ 'ਚੜ੍ਹਾਵਾ' ਜ਼ਿਆਦਾ ਆਉਂਦਾ ਹੈ, ਜਿੱਥੇ ਕੰਚਨ ਦੀ ਵਰਖਾ ਵੱਧ ਹੁੰਦੀ ਹੈ।

ਕਿਸੇ ਵੇਲੇ ਇਸ ਦੇਸ਼ ਵਿਚ ਧਰਮ ਸਥਾਨਾਂ ਵਿਚ 'ਦੇਵ-ਦਾਸੀਆਂ' ਦੀ ਪ੍ਰਥਾ ਦਾ ਬੜਾ ਜ਼ੋਰ ਸੀ। ਜੁਆਨ ਕੁੜੀਆਂ ਨੂੰ ਲੋਕੀਂ ਦੇਵਤਾ ਜਾਂ ਦੇਵੀ ਅੱਗੇ ਭੇਟਾ ਚੜ੍ਹਾ ਦਿੰਦੇ ਸਨ। ਇਹ ਮੰਨਿਆ ਜਾਂਦਾ ਸੀ ਕਿ ਇਨ੍ਹਾਂ ਕੁੜੀਆਂ ਦਾ ਦੇਵਤਾ ਨਾਲ ਵਿਆਹ ਹੋ ਗਿਆ ਹੈ, ਪਰ ਅਸਲ ਵਿਚ ਇਹ ਕੁੜੀਆਂ ਉਨ੍ਹਾਂ ਧਰਮ-ਸਥਾਨਾਂ ਦੇ ਪੰਡੇ-ਪੁਰੋਹਿਤਾਂ ਦੀ ਭੇਟਾ ਚੜ੍ਹ ਜਾਂਦੀਆਂ ਸਨ। ਕੁਝ ਚਿਰ ਪਿੱਛੋਂ ਰਾਜਿਆਂ, ਜਾਗੀਰਦਾਰਾਂ ਤੇ ਸਰਮਾਏਦਾਰਾਂ ਦੀ ਵਾਸ਼ਨਾ ਦਾ ਸ਼ਿਕਾਰ ਹੋ ਜਾਂਦੀਆਂ ਸਨ ਤੇ ਅੰਤ ਵਿਚ ਵੇਸਵਾਵਾਂ ਬਣ ਜਾਦੀਆਂ ਸਨ। ਦੱਖਣੀ ਭਾਰਤ ਦੇ ਬਹੁਤ ਸਾਰੇ ਮੰਦਰਾਂ ਵਿਚ ਇਸ ਪ੍ਰਥਾ ਦਾ ਘਿਨਾਉਣਾ ਰੂਪ ਅੱਜ ਵੀ ਮਿਲਦਾ ਹੈ। ਕਰਨਾਟਕਾ ਤੇ ਮਹਾਂਰਾਸ਼ਟਰ ਦੇ ਕੁਝ ਹਿੱਸਿਆਂ ਵਿਚ ਦੇਵੀ-ਦੇਵਤਿਆਂ ਨੂੰ ਹਰ ਸਾਲ ਸਮਰਪਿਤ ਹੋਣ ਵਾਲੀਆਂ ਦੇਵਦਾਸੀਆਂ ਦੀ ਗਿਣਤੀ ਪੰਜ ਹਜ਼ਾਰ ਤੋਂ ਵੱਧ ਹੁੰਦੀ ਹੈ। ਪੰਡਤਾਂ ਪੁਜਾਰੀਆਂ ਦੀ ਕਾਮ-ਵਾਸ਼ਨਾ ਤ੍ਰਿਪਤ ਕਰਨ ਪਿੱਛੋਂ ਇਹ ਕੁੜੀਆਂ ਵੇਚੀਆਂ ਜਾਂਦੀਆਂ ਹਨ ਤੇ ਫਿਰ ਬੰਬਈ, ਪੂਨਾ, ਹੈਦਰਾਬਾਦ ਅਤੇ ਹੋਰ ਸ਼ਹਿਰਾਂ ਵਿਚ ਇਹ ਵੇਸਵਾਵਾਂ ਵਾਲਾ ਜੀਵਨ ਜਿਉਂਦੀਆਂ ਹਨ।

ਇਹ ਸਾਰੀਆਂ ਗੱਲਾ ਮੈਨੂੰ ਕੁਝ ਦਿਨ ਪਹਿਲਾ ਪੱਛਮੀ ਬੰਗਾਲ ਦੇ ਸੈਦਪੁਰ (ਕਲਕੱਤਾ) ਦੇ ਸੁਖਚਰ ਆਸ਼ਰਮ ਦੇ ਬਾਲਕ ਬ੍ਰਹਮਚਾਰੀ ਵੀਰੇਂਦਰ ਚੱਕਰਵਰਤੀ ਦੀ ਮ੍ਰਿਤਕ ਦੇਹ ਤੋਂ ਪੈਦਾ ਹੋਏ ਵਿਵਾਦ ਤੇ ਅੰਤ ਨੂੰ ਵੇਖ ਕੇ ਚੇਤੇ ਆਉਣ ਲੱਗੀਆਂ ਹਨ। ਲੋਕੀਂ ਆਖਦੇ ਹਨ ਕਿ ਇਸ ਬਾਲਕ ਬ੍ਰਹਮਚਾਰੀ ਦੇ ਸੱਤ ਕਰੋੜ ਚੇਲੇ ਸਨ, ਜਿਨ੍ਹਾਂ ਨੂੰ 'ਸੰਤਾਨ' ਸੱਦਿਆ ਜਾਂਦਾ ਹੈ।

ਸੰਤਾਨਾਂ ਦੀ ਇਸ ਚਰਚਾ ਨੂੰ ਸੁਣ ਕੇ ਮੈਨੂੰ ਬੰਗਾਲੀ ਨਾਵਲਕਾਰ ਬੰਕਿਮ ਚੰਦਰ ਚੈਟਰਜੀ ਦੇ ਨਾਵਲ 'ਅਨੰਦ ਮੱਠ' ਦੇ ਸੰਨਿਆਸੀ ਵਿਦਰੋਹੀਆਂ ਦੀ ਯਾਦ ਆ ਗਈ । ਉਹਨਾਂ ਨੂੰ ਵੀ ਸੰਤਾਨ ਕਿਹਾ ਜਾਂਦਾ ਸੀ । ਕੁਝ ਚਿਰ ਪਹਿਲਾਂ ਪੱਛਮੀ ਬੰਗਾਲ ਵਿਚ ਇਸੇ ਤਰ੍ਹਾਂ ਦੇ ਸੰਨਿਆਸੀਆਂ ਦਾ ਇਕ ਪ੍ਰਬਲ ਅੰਦੋਲਨ ਉਭਰਿਆ ਸੀ ਜਿਸ ਨੂੰ 'ਆਨੰਦ ਮਾਰਗ' ਕਿਹਾ ਜਾਂਦਾ ਹੈ । ਭਗਵੇਂ ਬਸਤਰਧਾਰੀ, ਕੇਸ-ਦਾੜ੍ਹੀ ਤੇ ਕੇਸਰੀ ਰੰਗ ਦੀਆਂ ਪਗੜੀਆਂ ਵਾਲੇ ਸੰਨਿਆਸੀਆਂ ਦੀਆਂ ਜਮਾਤਾਂ ਬੰਗਾਲ ਤੇ ਬੰਗਾਲ ਤੋਂ ਬਾਹਰ ਵੀ ਨਜ਼ਰ ਆਉਂਦੀਆਂ ਸਨ । ਪਿਛੋਂ ਉਹਨਾਂ ਦੀਆਂ ਹਿੰਸਾਤਮਕ ਤੇ ਗੈਬ-ਕਾਨੂੰਨੀ ਸਰਗਰਮੀਆਂ ਦੀਆਂ ਖਬਰਾਂ ਅਖਬਾਰਾਂ ਰਾਹੀਂ ਆਉਂਦੀਆਂ ਰਹੀਆਂ ।

ਇਹ ਵੀ ਕਿੰਨੀ ਰੋਚਕ ਗੱਲ ਹੈ ਕਿ ਧਰਮ ਜਗਤ ਵਿਚ ਆਪਣਾ ਵਿਸ਼ੇਸ਼ ਮੱਤ, ਸੰਪਰਦਾਇ, ਪੰਥ ਜਾਂ ਮਾਰਗ ਚਲਾਉਣ ਵਾਲਾ, ਜਿਸ ਦਾ ਮੁਢਲਾ ਦਾਅਵਾ ਪ੍ਰਭੂ ਦੀ ਪ੍ਰਾਪਤੀ ਕਰਾਉਣਾ ਹੁੰਦਾ ਹੈ, ਹੌਲੀ-ਹੌਲੀ ਆਪ ਪ੍ਰਭੂ ਜਾਂ ਭਗਵਾਨ ਬਣ ਜਾਂਦਾ ਹੈ । ਲੋਕੀਂ ਉਸੇ ਨੂੰ ਆਪਣਾ ਇਸ਼ਟ, ਰਹਿਨੁਮਾ, ਪ੍ਰਮਾਤਮਾ ਮੰਨ ਕੇ ਉਸ ਦੀ ਪੂਜਾ ਕਰਨੀ ਸ਼ੁਰੂ ਕਰ ਦਿੰਦੇ ਹਨ । ਉਸ ਦੇ ਚਹੁੰ ਪਾਸੇ ਭਗਤਾਂ, ਸ਼ਰਧਾਲੂਆਂ ਦੀ ਭੀੜ ਜੁੜਦੀ ਹੈ ਤੇ ਉਸ ਦੀਆਂ ਅਲੌਕਿਕ ਤੇ ਕਰਾਮਾਤੀ ਸ਼ਕਤੀਆਂ ਦੀ ਚਰਚਾ ਵਧਦੀ ਜਾਂਦੀ ਹੈ । ਉਸ ਦੇ ਚਹੁੰ ਪਾਸੇ 'ਮਿਥ' ਦਾ ਅਜਿਹਾ ਮਾਇਆ ਜਾਲ ਬਣਨਾ ਸ਼ੁਰੂ ਹੋ ਜਾਂਦਾ ਹੈ ਕਿ ਆਮ ਲੋਕੀਂ ਤਾਂ ਉਸ ਤੋਂ ਪ੍ਰਭਾਵਿਤ ਹੁੰਦੇ ਹੀ ਹਨ ਚੰਗੇ ਪੜ੍ਹੇ-ਲਿਖੇ, ਸਮਰੱਥ ਬੁੱਧੀਜੀਵੀ ਸਮਝੇ ਜਾਣ ਵਾਲੇ,ਉਚੀਆਂ ਸਰਕਾਰੀ ਗੈਰ-ਸਰਕਾਰੀ ਪਦਵੀਆਂ ਤੇ ਕੰਮ ਕਰਨ ਵਾਲੇ, ਜੱਜ ਤੇ ਪ੍ਰੋਫੈਸਰ ਵੀ ਉਹਨਾਂ ਦੇ ਪ੍ਰਭਾਵ ਵਿਚ ਆ ਜਾਂਦੇ ਹਨ ।

ਮੈਂ ਇਹ ਮਹਿਸੂਸ ਕੀਤਾ ਹੈ ਕਿ ਜਿਸ ਦੇ ਜੀਵਨ ਤੇ ਕੰਮ ਧੰਦੇ ਵਿਚ ਜਿੰਨੀ ਵੱਧ ਜੋਖਮ, ਕਚਿਆਈ, ਬੇਭਰੋਸਗੀ, ਅਨਿਸ਼ਚਿਤਤਾ, ਬੇਈਮਾਨੀ ਤੇ ਬਦਇਖਲਾਕੀ ਹੁੰਦੀ ਹੈ, ਉਹ ਇਹਨਾਂ 'ਮਹਾਂਪੁਰਸ਼ਾਂ' ਅਤੇ ਇਹਨਾਂ ਦੇ ਡੇਰਿਆਂ, ਆਸ਼ਰਮਾਂ ਤੇ ਗੱਦੀਆਂ ਦੇ ਚੱਕਰ ਉਨੇ ਹੀ ਵੱਧ ਲਗਾਉਂਦਾ ਹੈ, ਵੱਧ ਸੇਵਾ ਕਰਦਾ ਹੈ, ਵੱਧ ਨੱਕ ਰਗੜਦਾ ਹੈ ਅਤੇ ਇਹਨਾਂ ਦਾ ਮਾਇਆ ਜਾਲ ਵਧਾਉਣ ਵਿਚ ਵੱਧ ਸਹਾਈ ਹੁੰਦਾ ਹੈ । ਸਿਆਸਤਦਾਨਾਂ, ਸੱਟੇ-ਬਾਜ਼ਾਰੀਆਂ, ਕਾਲਾ ਧੰਦਾ ਕਰਨ ਵਾਲਿਆਂ, ਫਿਲਮੀ ਹਸਤੀਆਂ, ਵੱਢੀਖੋਰ ਅਫ਼ਸਰਾਂ ਨੂੰ 'ਭਗਵਾਨ' ਦੀ ਲੋੜ ਕਿਤੇ ਵੱਧ ਮਹਿਸੂਸ ਹਬੰਦੀ ਹੈ । ਕਿਹੜਾ ਸਿਆਸੀ ਬੰਦਾ ਹੈ ਜੋ ਕਿਸੇ ਸੁਆਮੀ, ਤਾਂਤ੍ਰਿਕ, ਸੰਤ ਜਾਂ ਪੀਰ ਦਾ ਸਹਾਰਾ ਨਹੀਂ ਲੈਂਦਾ ? ਚੋਣ ਲਈ ਨਾਮਜ਼ਦਗੀ ਦੇ ਪਰਚੇ ਇਹਨਾਂ ਤੋਂ ਪੁੱਛ ਕੇ ਦਾਖਲ ਕਰਾਏ ਜਾਂਦੇ ਹਨ, ਆਪਣੀ ਜਿੱਤ ਲਈ ਇਹਨਾਂ ਦੀਆਂ ਮੁਹਾਠਾਂ 'ਤੇ ਮੱਥੇ ਰਗੜੇ ਜਾਂਦੇ ਹਨ । ਜੇ ਕਦੀ ਕੋਈ ਉਚੀ ਥਾਂ ਮਿਲ ਜਾਏ ਤਾਂ ਯਤਨ ਇਹ ਹੁੰਦਾ ਹੈ ਕਿ ਇਹਨਾਂ ਦੀ ਸਲਾਹ ਨਾਲ ਹੀ ਸਹੁੰ ਚੁੱਕਣ ਦਾ ਵੇਲਾ ਪੱਕਾ ਕੀਤਾ ਜਾਏ । ਅਜਿਹੇ ਬੰਦਿਆਂ ਦੇ ਨਾਂ 'ਤੇ ਨਿਰੰਤਰ ਪੂਜਾ-ਪਾਠ, ਅਰਦਾਸਾਂ ਤੇ ਪ੍ਰਾਰਥਨਾਵਾਂ ਹੁੰਦੀਆਂ ਰਹਿੰਦੀਆਂ ਹਨ ।

ਇਹ ਸਥਿਤੀ ਵੀ ਘੱਟ ਦਿਲਚਸਪ ਨਹੀਂ ਕਿ ਜਿਵੇਂ- ਜਿਵੇਂ ਇਸ ਦੇਸ਼ ਵਿਚ ਰਾਜਨੀਤੀ ਤੋਂ ਲੈ ਕੇ ਆਮ ਵਪਾਰ ਤੱਕ ਨੰਬਰ ਦੋ ਦਾ ਧੰਦਾ ਤਰੱਕੀ ਕਰ ਰਿਹਾ ਹੈ, ਉਵੇਂ ਉਵੇਂ ਦੇਸ਼ ਵਿਚ ਢੋਂਗੀ ਗੁਰੂਆਂ, ਸਾਧੂਆਂ, ਸੰਤਾਂ, ਬਾਬਿਆਂ, ਤਾਂਤ੍ਰਿਕਾਂ, ਯੋਗੀਆਂ, ਸਾਧਵੀਆਂ ਅਤੇ 'ਭਗਵਾਨਾਂ' ਦੀ ਗਿਣਤੀ ਵਧਦੀ ਜਾ ਰਹੀ ਹੈ । ਇਸ ਦੇਸ਼ ਵਿਚ ਇਸ ਵੇਲੇ ਜਿੰਨੇ ਭਗਵਾਨ ਤੇ ਸਿੱਧ ਪੁਰਸ਼ ਹਨ, ਉਨੇ ਸ਼ਾਇਦ ਇਸ ਤੋਂ ਪਹਿਲਾਂ ਕਦੀ ਨਹੀਂ ਸਨ । ਪੁਰਾਣ ਕਥਾਵਾਂ ਦੇ ਅਨੁਸਾਰ ਪਹਿਲਾਂ ਹਜ਼ਾਰਾਂ ਵਰ੍ਹਿਆਂ ਵਿਚ ਇਕ ਅਵਤਾਰ ਜਨਮ ਲੈਂਦਾ ਸੀ । ਲੋਕੀਂ ਉਸਨੂੰ ਭਗਵਾਨ ਮੰਨ ਲੈਂਦੇ ਸਨ । ਹਜ਼ਾਰਾਂ ਵਰ੍ਹਿਆਂ ਦੇ ਅਰਸੇ ਵਿਚ ਕੁਲ ਮਿਲਾ ਕੇ ਵਿਸ਼ਨੂੰ ਦੇ ਚੌਵੀ ਅਵਤਾਰ ਮੰਨੇ ਗਏ । ਪਰ ਪਿਛਲੇ ਦਸਾਂ ਵਰ੍ਹਿਆਂ ਵਿਚ ਜਿੰਨੇ ਅਵਤਾਰਾਂ ਤੇ ਭਗਵਾਨਾਂ ਦਾ ਡੰਕਾ ਇਥੇ ਵੱਜ ਰਿਹਾ ਹੈ ਉਹਨਾਂ ਦੀ ਗਿਣਤੀ ਚੌਵੀ ਤੋਂ ਕਿਤੇ ਵੱਧ ਹੈ ।

ਇਸ ਪ੍ਰਸੰਗ ਵਿਚ ਇਕ ਗੱਲ ਹੋਰ ਮਜ਼ੇਦਾਰ ਹੈ । ਪੁਰਾਣੇ ਵੇਲਿਆਂ ਤੋਂ ਹੀ ਵਪਾਰੀ ਆਪਣਾ ਮਾਲ ਵੇਚਣ ਲਈ ਪ੍ਰਚਾਰ ਸਾਧਨ ਅਪਣਾਉਂਦੇ ਸਨ । ਅਜੋਕਾ ਸਮਾਂ ਤਾਂ ਪ੍ਰਚਾਰ ਤੇ ਇਸ਼ਤਿਹਾਰ ਦਾ ਸਮਾਂ ਹੈ । ਲੋਕ ਆਪਣੇ ਮਾਲ ਦਾ ਅਖਬਾਰਾਂ, ਰੇਡੀਓ, ਦੂਰਦਰਸ਼ਨ ਰਾਹੀਂ ਪ੍ਰਚਾਰ ਕਰਦੇ ਹਨ । ਸੜਕਾਂ-ਬਜ਼ਾਰਾਂ ਵਿਚ ਬੋਰਡ, ਬੈਨਰ ਤੇ ਪੋਸਟਰ ਲਗਾਏ ਜਾਂਦੇ ਹਨ ।

ਵਪਾਰ ਢਾਂਚੇ ਵਿਚ ਮੁਨਾਫੇ ਲਈ ਚੀਜ਼ਾਂ ਦਾ ਉਤਪਾਦਨ ਹੁੰਦਾ ਹੈ ਅਤੇ ਪ੍ਰਚਾਰ ਸਾਧਨਾਂ ਰਾਹੀਂ ਉਨ੍ਹਾਂ ਨੂੰ ਵੇਚਣ ਦਾ ਉਪਰਾਲਾ ਕੀਤਾ ਜਾਂਦਾ ਹੈ । ਇਸੇ ਨੂੰ ਅੱਜ ਦੀ ਦੁਨੀਆਂ ਵਿਚ ਖਪਤ ਸਭਿਆਚਾਰ ਕਿਹਾ ਜਾਂਦਾ ਹੈ । ਪਰ ਕੀ ਪਰਮਾਤਮਾ, ਧਰਮ, ਭਗਤੀ, ਆਤਮ-ਉਨਤੀ ਆਦਿ ਵਿਸ਼ੇ ਵੀ ਅਜੋਕੇ 'ਖਪਤ ਸਭਿਆਚਾਰ' ਦਾ ਅੰਗ ਬਣ ਗਏ ਹਨ ? ਜਾਪਦਾ ਇੰਝ ਹੀ ਹੈ । ਦਿੱਲੀ ਵਿਚ ਸਾਲ 'ਚ ਦੋ ਤਿੰਨ ਵਾਰੀ ਕੁੰਡਲਾਨੀ ਜਗਾਉਣ ਵਾਲੀ ਇਕ 'ਮਾਤਾ' ਦਾ ਆਗਮਨ ਹੁੰਦਾ ਹੈ । ਵੱਡੀਆਂ-ਵੱਡੀਆਂ ਅਖਬਾਰਾਂ ਵਿਚ ਉਸ ਦੇ ਲੰਮੇ ਚੌੜੇ ਇਸ਼ਤਿਹਾਰ ਛਪਦੇ ਹਨ । ਸ਼ਹਿਰ ਵਿਚ ਉਸ ਦੇ ਇੰਨੇ ਬੋਰਡ ਤੇ ਬੈਨਰ ਲਗਦੇ ਹਨ ਕਿ ਉਹਨਾਂ ਨੂੰ ਵੇਖ ਕੇ ਬੜਿਆਂ ਲੋਕਾਂ ਦੀ ਸੁੱਤੀ ਕੁੰਡਲਾਨੀ ਆਪ ਹੀ ਜਾਗ੍ਰਿਤ ਹੋ ਜਾਂਦੀ ਹੈ ।

ਕੁਝ ਚਿਰ ਪਿੱਛੋਂ (ਆਮ ਤੌਰ 'ਤੇ ਨਵੰਬਰ ਮਹੀਨੇ ਵਿਚ) ਇਕ ਬਾਬੇ ਦਾ ਦੌਰ ਸ਼ੁਰੂ ਹੁੰਦਾ ਹੈ । ਦਿੱਲੀ ਵਿਚ ਇਹਨਾਂ ਦਿਨਾਂ ਵਿਚ ਉਸ ਦੇ ਮਿਸ਼ਨ ਦਾ ਸਾਲਾਨਾ ਸਮਾਗਮ ਹੁੰਦਾ ਹੈ । ਇਸ ਲਈ ਦਿੱਲੀ ਅਤੇ ਹੋਰ ਸ਼ਹਿਰਾਂ-ਕਸਬਿਆਂ ਵਿਚ ਉਸ ਬਾਬੇ ਦੀ ਛੇ ਰੰਗਾਂ ਵਾਲੀ ਤਸਵੀਰ ਦੇ ਲੱਖਾਂ ਪੋਸਟਰ ਲਗਾਏ ਜਾਂਦੇ ਹਨ । ਇਹ ਪੋਸਟਰ ਵੇਖ ਕੇ ਇੰਝ ਨਹੀਂ ਲਗਦਾ ਕਿ ਇਹ ਬਾਬਾ ਆਮ ਲੋਕਾਂ ਦੇ ਦੁੱਖ-ਦਰਦ ਦੂਰ ਕਰਨ ਜਾਂ ਉਹਨਾਂ ਨੂੰ ਕਿਸੇ ਤਰ੍ਹਾਂ ਦੀ ਆਤਮਿਕ ਸੋਝੀ ਦੇਣ ਵਾਲਾ ਕੋਈ ਸੰਤ ਪੁਰਸ਼ ਹੈ । ਜਾਪਦਾ ਇੰਝ ਹੈ ਕਿ ਇਹ ਦੇਸ਼ ਦੀ ਕੋਈ ਵੱਡੀ ਸਿਆਸੀ ਚੋਣ ਲੜਨ ਵਾਲਾ ਸਿਆਸੀ ਬੰਦਾ ਹੈ ।

ਅਜਿਹੀਆਂ ਮਿਸਾਲਾਂ ਇਸ ਦੇਸ਼ ਵਿਚ ਦੋ ਚਾਰ ਨਹੀਂ । ਪਤਾ ਨਹੀਂ ਕਿੰਨੇ ਸੰਤ, ਬਾਬੇ, ਮਹਾਂਰਿਸ਼ੀ ਅਵਧੂਤ, ਤਾਂਤ੍ਰਿਕ, ਪੀਰ, ਕਰੋੜਾਂ-ਅਰਬਾਂ ਰੁਪਏ ਖਰਚ ਕੇ ਆਪਣੀ ਰੂਹਾਨੀਅਤ,



ਧਾਰਮਿਕਤਾ ਅਤੇ ਦੈਵੀ ਸ਼ਕਤੀਆਂ ਦਾ ਖੁੱਲ ਕੇ ਉਸੇ ਤਰ੍ਹਾਂ ਪ੍ਰਚਾਰ ਕਰਦੇ ਤੇ ਵੇਚਦੇ ਹਨ ਜਿਵੇਂ ਸਾਬਣ ਜਾਂ ਟੁੱਥਪੇਸਟ ਬਣਾਉਣ ਤੇ ਵੇਚਣ ਵਾਲੇ ਕਰਦੇ ਹਨ । ਦੋਵੇਂ ਤਰ੍ਹਾਂ ਦੇ 'ਵਪਾਰੀ' ਖੂਬ ਖਰਚ ਕਰਦੇ ਹਨ ਤੇ ਖੂਬ ਕਮਾਉਂਦੇ ਹਨ । ਫ਼ਰਕ ਸਿਰਫ ਇੰਨਾ ਹੈ ਕਿ ਸਾਬਣ ਤੇ ਟੁੱਥ-ਪੇਸਟ ਵੇਚਣ ਵਾਲੇ ਵਪਾਰੀਆਂ ਨੂੰ ਸਿਰਫ ਆਪਣੇ ਧੰਦੇ ਵਿਚ ਕੁਝ ਆਪਣਾ ਸਰਮਾਇਆ ਵੀ ਲਗਾਉਣਾ ਪੈਂਦਾ ਹੈ । ਕੁਝ ਹਿਸਾਬ ਕਿਤਾਬ ਵੀ ਰੱਖਣਾ ਪੈਂਦਾ ਹੈ, ਕੁਝ ਟੈਕਸ ਵੀ ਦੇਣੇ ਪੈਂਦੇ ਹਨ, ਪਰ ਧਰਮ ਦਾ ਵਪਾਰ ਕਰਨ ਵਾਲਿਆਂ ਲਈ ਇਹ ਕੁਝ ਨਹੀ, ਬੱਸ ਮੌਜ ਹੀ ਮੌਜ ।

ਅਜਿਹੇ ਮਠਾਂ, ਆਸ਼ਰਮਾਂ, ਡੇਰਿਆਂ ਤੇ ਦਰਗਾਹਾਂ ਵਿਚ ਹੌਲੀ-ਹੌਲੀ ਜਿਹੜੀ ਜਾਇਦਾਦ ਤੇ ਧਨ ਦੌਲਤ ਇਕੱਤਰ ਹੋ ਜਾਂਦੀ ਹੈ ਉਹ ਵੱਡੇ-ਵੱਡੇ ਪੂੰਜੀਪਤੀਆਂ ਦੇ ਸਰਮਾਏ ਦਾ ਮੁਕਾਬਲਾ ਕਰਦੀ ਹੈ । ਬੰਗਲੌਰ ਦੇ ਸਾਈਂ ਬਾਬਾ ਦਾ ਕੁਲ ਸਰਮਾਇਆ 1500 ਕਰੋੜ ਤੋਂ ਵੱਧ ਦਾ ਹੈ । ਉਸ ਦੇ ਭਗਤ ਉਸ ਨੂੰ 'ਭਗਵਾਨ' ਮੰਨਦੇ ਹਨ । ਕੁਝ ਚਿਰ ਪਹਿਲਾਂ ਉਸ ਦੀ ਜਾਨ ਲੈਣ ਦੀ ਕੋਸ਼ਿਸ਼ ਵਿਚ ਚਾਰ ਨੌਜਵਾਨ ਪੁਲਿਸ ਦੀਆਂ ਗੋਲੀਆਂ ਨਾਲ ਮਾਰੇ ਗਏ । ਇਹ ਚਾਰੇ ਨੌਜਵਾਨ ਆਪਣੇ (ਸਾਈਂ ਬਾਬਾ) ਦੇ ਪਰਮ ਭਗਤ ਸਨ । ਕਿਹਾ ਜਾਂਦਾ ਹੈ ਕਿ ਸਾਈਂ ਬਾਬਾ ਦੀ ਅਥਾਹ ਸੰਪਤੀ ਤੇ ਦੌਲਤ ਕਰਕੇ ਉਨ੍ਹਾਂ ਦੇ ਚਹੁੰ ਪਾਸੇ ਸੁਆਰਥੀ ਲੋਕਾਂ ਦਾ ਇਕ ਜ਼ਬਰਦਸਤ ਜਾਲ ਤਿਆਰ ਹੋ ਗਿਆ ਹੈ । ਇਹ ਨੌਜਵਾਨ ਉਸ ਜਾਲ ਨੂੰ ਤੋੜਨਾ ਚਾਹੁੰਦੇ ਸਨ । ਇਹਨਾਂ ਵਿਚੋਂ ਇਕ ਮ੍ਰਿਤਕ- ਸੁਰੇਸ਼ ਸ਼ਾਂਤਾ ਰਾਮ ਪ੍ਰਭੂ ਦੀ ਵਿਧਵਾ ਪਤਨੀ ਵਿਨੀਤਾ ਪ੍ਰਭੂ ਕਹਿੰਦੀ ਹੈ ਕਿ ਉਸ ਦੇ ਪਤੀ ਦਾ ਕਤਲ ਕਿਸੇ ਨਾ ਕਿਸੇ ਸਾਜ਼ਿਸ਼ ਦੇ ਤਹਿਤ ਕੀਤਾ ਹੈ ।ਉਹ ਇਹ ਵੀ ਆਖਦੀ ਹੈ ਕਿ ਸਾਈਂ ਬਾਬਾ ਦੇ ਆਸ਼ਰਮ ਵਿਚ ਹਰ ਥਾਂ ਤੇ ਈਰਖਾ ਦਾ ਮਾਹੌਲ ਹੈ ਤੇ ਰੁਪਏ ਪੈਸੇ ਦਾ ਬੋਲਬਾਲਾ ਹੈ ।

ਕਲਕੱਤੇ ਦੇ ਬਾਲਕ ਬ੍ਰਹਮਚਾਰੀ ਦੇ ਸਬੰਧ ਵਿਚ ਵੀ ਅਜਿਹੀਆਂ ਖਬਰਾਂ ਮਿਲੀਆਂ ਹਨ । ਉਸ ਨੇ ਵੀ ਕਰੋੜਾਂ ਦੀ ਸੰਪਤੀ ਇਕੱਤਰ ਕਰ ਲਈ ਸੀ ਅਤੇ ਉਸ ਦੀ ਰੱਖਿਆ ਕਰਨ ਤੇ ਉਸ ਨੂੰ ਵਧਾਉਣ ਲਈ ਉਸ ਨੇ ਗੁੰਡੇ ਪਾਲੇ ਹੋਏ ਸਨ । ਦੂਜੇ ਪਾਸੇ ਸਿਆਸੀ ਤੇ ਸਰਕਾਰੀ ਸੰਪਰਕਾਂ ਦਾ ਪੂਰਾ ਲਾਭ ਵੀ ਉਹ ਉਠਾਉਂਦਾ ਹੈ ।

...ਮਾਇਆ ਦੀ ਪਕੜ ਕੇਵਲ ਸੰਸਾਰੀ ਆਖੇ ਜਾਣ ਵਾਲੇ ਬੰਦਿਆਂ ਤੱਕ ਸੀਮਤ ਨਹੀਂ ਰਹਿੰਦੀ, ਜਿਸ ਦੀ ਬੇਅੰਤ ਚਰਚਾ ਸਾਧੂ, ਸੰਤ, ਸੰਨਿਆਸੀ ਪੀਰ, ਫਕੀਰ ਬੜੀ ਵੱਡੀ ਬੁਰਾਈ ਤੇ ਨਖਿੱਧ ਤੱਤ ਦੇ ਰੂਪ ਵਿਚ ਕਰਦੇ ਹਨ । ਦੁਖਾਂਤ ਇਹ ਹੈ ਕਿ ਮਾਇਆ ਦੀ ਕਿਤੇ ਵਧੇਰੀ ਤੇ ਡੂੰਘੀ ਪਕੜ ਇਹਨਾਂ ਮਾਇਆ ਵਿਰੋਧੀਆਂ ਦੇ ਘਰਾਂ ਵਿਚ ਨਜ਼ਰ ਆਉਂਦੀ ਹੈ ।

ਮੁੜ-ਘਿੜ ਕੇ ਗੱਲ ਫਿਰ 'ਅੰਧ-ਵਿਸ਼ਵਾਸ਼' ਤੇ ਆ ਟਿਕਦੀ ਹੈ । ਧਰਮ ਲਈ ਵਿਸ਼ਵਾਸ਼, ਭਰੋਸਾ, ਆਸਥਾ ਜ਼ਰੂਰੀ ਤੱਤ ਸਮਝੇ ਜਾਂਦੇ ਹਨ । ਰਤਾ ਕੁ ਤਿਲਕਣ ਨਾਲ ਵਿਸ਼ਵਾਸ਼ ਅੰਧ ਵਿਸ਼ਵਾਸ਼ ਵਿਚ, ਭਰੋਸਾ ਅੰਨੇ ਭਰੋਸੇ ਵਿਚ ਤੇ ਆਸਥਾ ਅੰਨ੍ਹੀ ਆਸਥਾ ਵਿਚ ਤਬਦੀਲ ਹੋ ਜਾਂਦੀ ਹੈ । ਜਾਪਦਾ ਇੰਝ ਹੈ ਕਿ ਆਦਿ ਕਾਲ ਤੋਂ ਧਰਮ ਦਾ ਸਾਰਾ ਕਾਰੋਬਾਰ ਅੰਧ ਵਿਸ਼ਵਾਸ਼ ਉਤੇ ਹੀ ਟਿਕਿਆ ਹੋਇਆ ਹੈ ।

ਕਦੀ-ਕਦੀ ਮੈਂ ਸੋਚਦਾ ਹਾਂ ਕਿ ਕੀ ਧਰਮ ਦੀ ਪਾਲਣਾ ਵਿਚ ਅਕਲ, ਦਲੀਲ, ਤਰਕ, ਪ੍ਰਸ਼ਨ ਦੀ ਵੀ ਕੋਈ ਥਾਂ ਹੈ ਜਾਂ ਨਹੀਂ । ਆਮ ਤੌਰ 'ਤੇ ਧਾਰਮਿਕ ਖਿਆਲਾਂ ਦੇ ਲੋਕੀਂ ਆਖਦੇ ਹਨ ਕਿ ਧਰਮ ਦੀ ਗੱਲ ਨੂੰ ਬਿਨਾਂ ਕਿਸੇ ਦਲੀਲ ਜਾਂ ਸਵਾਲ ਦੇ ਸਿਰ ਝੁਕਾ ਕੇ ਮੰਨ ਲੈਣਾ ਚਾਹੀਦਾ ਹੈ । ਦਲੀਲਾਂ ਕਰਨ ਵਾਲੇ ਬੰਦੇ ਧਾਰਮਿਕ ਨਹੀਂ ਹੁੰਦੇ । ਜੇ ਇਹ ਗੱਲ ਮੰਨ ਲਈ ਜਾਏ ਤਾਂ ਬਹੁਤ ਸਾਰੇ ਧਾਰਮਿਕ ਆਗੂ ਅਧਰਮੀ ਬਣ ਜਾਣਗੇ । ਗੁਰੂ ਨਾਨਕ ਦੇਵ ਜੀ ਇਸ ਕਤਾਰ ਵਿਚ ਸਭ ਤੋਂ ਅੱਗੇ ਖਲੋਤੇ ਹੋਣਗੇ ਕਿਉਂਕਿ ਉਹਨਾਂ ਦੀ ਸਾਰੀ ਗੱਲ ਹੀ ਪ੍ਰਸ਼ਨਾਂ ਤੇ ਦਲੀਲਾਂ ਤੋਂ ਸ਼ੁਰੂ ਹੁੰਦੀ ਹੈ- 'ਜੰਝੂ ਕਿਉਂ ਪਾਵਾਂ ? ਪੂਰਬ ਵੱਲ ਮੂੰਹ ਕਰਕੇ ਸੂਰਜ ਦੇਵਤਾ ਨੂੰ ਪਾਣੀ ਕਿਉਂ ਦੇਵਾਂ ? ਨੀਵੀਂ ਜਾਤੀ ਦੇ ਬੰਦੇ ਘਰ ਰੋਟੀ ਕਿਉਂ ਨਾ ਖਾਵਾਂ ? ਕਾਬੇ ਵੱਲ ਪੈਰ ਕਰਕੇ ਕਿਉਂ ਨਾ ਸੌਂਵਾਂ ?

ਅਕਲ ਦਾ ਰਾਹ ਛੱਡ ਕੇ ਅੰਧ ਵਿਸ਼ਵਾਸ਼ ਦੇ ਰਾਹ ਤੇ ਤੁਰਨ ਨੂੰ ਗੁਰੂ ਨਾਨਕ ਸ਼ੈਤਾਨ ਦੀ ਗੱਲ ਮੰਨਦੇ ਹਨ ।

ਪਰ ਕੀ ਗੁਰੂ ਨਾਨਕ ਦੇ ਰਾਹ 'ਤੇ ਤੁਰਨ ਤੇ ਤੋਰਨ ਵਾਲੇ ਬੰਦੇ ਵੀ ਸੰਘਾਂ, ਮਹੰਤਾਂ, ਪੁਜਾਰੀਆਂ ਵੱਲੋਂ ਬਣਾਏ ਜਾ ਰਹੇ ਅੰਧ ਵਿਸ਼ਵਾਸ਼ ਦੇ ਮਾਇਆ ਜਾਲ ਵਿਚ ਨਹੀਂ ਫਸਦੇ ਜਾ ਰਹੇ ?

ਬਾਲਕ ਬ੍ਰਹਮਚਾਰੀ ਦੇ ਪ੍ਰਸੰਗ ਨੇ ਇਕ ਹੋਰ ਗੱਲ ਵੀ ਉਜਾਗਰ ਕੀਤੀ ਹੈ । ਉਸ ਦੀ ਮੌਤ ਹੋ ਗਈ । ਡਾਕਟਰਾਂ ਨੇ ਮੌਤ ਦੀ ਪ੍ਰੋੜਤਾ ਵੀ ਕਰ ਦਿੱਤੀ, ਪਰ ਚੇਲਿਆਂ ਆਖਿਆ ਮੌਤ ਨਹੀਂ ਹੋਈ- ਉਹ 'ਨਿਰਵਿਕਲਪ ਸਮਾਧੀ' ਵਿਚ ਹਨ ਅਤੇ ਜਦੋਂ ਚਾਹੁਣਗੇ ਫਿਰ ਜਾਗ੍ਰਿਤ ਅਵਸਥਾ ਵਿਚ ਆ ਜਾਣਗੇ ।

ਢੋਂਗੀਆਂ ਦੀ ਗਿਣਤੀ ਇਸ ਦੇਸ਼ ਵਿਚ ਘੱਟ ਨਹੀਂ । ਕੋਈ ਆਖਦਾ ਹੈ ਕਿ ਮੈਂ ਜ਼ਮੀਨ ਦੇ ਅੰਦਰ ਕਈ-ਕਈ ਦਿਨਾਂ ਦੀ ਸਮਾਧੀ ਲਗਾ ਸਕਦਾ ਹਾਂ । ਕੋਈ ਅਕਾਸ਼ ਵਿਚ ਉਡਣ ਦੀ ਡੀਂਗ ਮਾਰਦਾ ਹੈ ਤੇ ਕੋਈ ਪਾਣੀ 'ਤੇ ਤੁਰਨ ਦੀ । ਅਜਿਹੀਆਂ ਖਬਰਾਂ ਅਸੀਂ ਨਿੱਤ ਸੁਣਦੇ ਤੇ ਪੜਦੇ ਹਾਂ । ਅਜਿਹੇ ਢੋਂਗੀਆਂ ਦਾ ਪਰਦਾਫਾਸ਼ ਵੀ ਹੁੰਦਾ ਹੈ, ਪਰ ਇਹਨਾਂ ਤੇ ਵਿਸ਼ਵਾਸ਼ ਤੇ ਭਰੋਸਾ ਕਰਨ ਵਾਲਿਆਂ ਦੀ ਗਿਣਤੀ ਵਿਚ ਕੋਈ ਘਾਟ ਨਹੀਂ ਹੁੰਦੀ । ਇਸ ਲਈ ਬੜੇ ਮਜ਼ੇ ਨਾਲ ਇਹਨਾਂ ਦੀ ਦੁਕਾਨ ਤੁਰਦੀ ਰਹਿੰਦੀ ਹੈ, ਕੰਚਨ ਤੇ ਕਾਮਨੀ ਦੀ ਭਰਪੂਰ ਪ੍ਰਾਪਤੀ ਇਹ ਪਾਖੰਡੀ ਕਰਦੇ ਰਹਿੰਦੇ ਹਨ ।

ਕੀ ਇਹ ਸਥਿਤੀ ਅਚਰਜ ਵਿਚ ਪਾਉਣ ਵਾਲੀ ਨਹੀਂ ਕਿ ਇੰਨੀ ਵਿਦਿਆ, ਵਿਗਿਆਨਕ ਪ੍ਰਗਤੀ, ਵਿਗਿਆਨਕ ਸੋਚ ਅਤੇ ਲੰਮੀ ਧਾਰਮਿਕ-ਸਮਾਜਿਕ ਚੇਤਨਤਾ ਦੇ ਬਾਵਜੂਦ ਇਸ ਦੇਸ਼ ਦਾ ਅਨਪੜ੍ਹ ਤਬਕਾ ਹੀ ਨਹੀਂ ਸਗੋਂ ਆਪਣੇ ਆਪ ਨੂੰ ਚੇਤੰਨ, ਸੂਝਵਾਨ,...ਸਮਝਣ ਵਾਲਾ ਪੜ੍ਹਿਆ-ਲਿਖਿਆ ਵਰਗ ਵੀ ਪਖੰਡ, ਢੋਂਗ ਅਤੇ ਅੰਧ ਵਿਸ਼ਵਾਸ਼ ਦਾ ਸ਼ਿਕਾਰ ਬਣ ਜਾਂਦਾ ਹੈ । ਉਹ ਅਜਿਹੇ ਸੰਤਾਂ-ਬਾਬਿਆਂ ਦੀਆ ਅਖੌਤੀ ਅਲੌਕਿਕ ਤੇ ਚਮਤਕਾਰੀ ਸ਼ਕਤੀਆਂ ਦੇ ਮੋਹ ਵਿਚ ਬੰਨਿਆ ਜਾਂਦਾ ਹੈ ।●

ਕੁਝ ਅੰਸ਼ ਸਿੱਖ ਫੁੱਲਵਾੜੀ ਵਿੱਚੋਂ ਧੰਨਵਾਦ ਸਹਿਤ

## ਕੇਸ ਰਿਪੋਰਟਾਂ:

### 1. ਤਰਕਸ਼ੀਲਾਂ ਅਜਗਰ ਨੂੰ ਪਟਾਰੀ ਵਿਚ ਬੰਦ ਕੀਤਾ

ਸੁਸਾਇਟੀ ਦੀ ਨਵੀਂ ਬਣੀ ਇਕਾਈ ਖਲਚੀਆਂ ਕੋਲ ਇੱਕ ਕੇਸ ਆਇਆ, ਜਿਸ ਮੁਤਾਬਿਕ ਖਲਚੀਆਂ ਪਿੰਡ ਦੇ ਇਕ 35 ਸਾਲਾ ਵਿਅਕਤੀ ਦੇ ਮਨ ਵਿਚ ਪਿਛਲੇ ਸੱਤ-ਅੱਠ ਸਾਲਾਂ ਤੋਂ ਅਜਗਰ (ਵੱਡੇ ਸੱਪ) ਦਾ ਡਰ ਮਨ ਵਿਚ ਬੈਠਾ ਹੋਇਆ ਸੀ। ਉਸਦੇ ਦਿਮਾਗ ਵਿਚ ਹਰ ਵੇਲੇ ਅਜਗਰ ਦੀ ਸ਼ਕਲ ਹੀ ਘੁੰਮਦੀ ਰਹਿੰਦੀ ਸੀ। ਰਾਤ ਨੂੰ ਉਹ ਇਕੱਲਾ ਕਮਰੇ ਵਿਚੋਂ ਉਠਕੇ ਬਾਹਰ ਪਿਸ਼ਾਬ ਕਰਨ ਵੀ ਨਹੀਂ ਜਾ ਸਕਦਾ ਸੀ। ਉਸਨੂੰ ਬਾਹਰ ਹਨ੍ਹੇਰੇ ਵਿਚ ਪਈਆਂ ਚੀਜ਼ਾਂ ਜਾਂ ਉਨ੍ਹਾਂ ਦਾ ਪ੍ਰਛਾਵਾਂ ਦਿਖਾਈ ਦਿੰਦਾ ਤਾਂ ਉਹ ਤ੍ਰਬਕ ਜਾਂਦਾ, ਜਿਸ ਕਾਰਨ ਉਸਦੇ ਪਰਿਵਾਰ ਦੇ ਮੈਂਬਰਾਂ ਨੂੰ ਉਸਦੇ ਨਾਲ ਬਾਹਰ ਜਾਣਾ ਪੈਂਦਾ। ਰਾਤ ਨੂੰ ਉਹ ਮੰਜੇ 'ਤੇ ਇਕੱਲਾ ਨਹੀਂ ਸੌਂ ਸਕਦਾ ਸੀ, ਡਰ ਕਾਰਨ ਦੋਹੀਂ ਪਾਸੇ ਆਪਣੇ ਬੱਚਿਆਂ ਨੂੰ ਨਾਲ ਸਵਾਉਂਦਾ। ਦਿਨ ਵੇਲੇ ਸਕੂਟਰ ਚਲਾਉਂਦਾ ਤਾਂ ਉਸਨੂੰ ਅਜਗਰ ਦਾ ਭੁਲੇਖਾ ਪੈਂਦਾ ਜਿਸ ਕਾਰਨ ਉਹ ਘਬਰਾ ਕੇ ਸਕੂਟਰ ਤੋਂ ਡਿੱਗ ਪੈਂਦਾ। ਇਸ ਲਈ ਪਰਿਵਾਰ ਦੇ ਮੈਂਬਰ ਬਹੁਤ ਦੁਖੀ ਸਨ। ਉਨ੍ਹਾ ਨੇ ਕਈ ਥਾਵਾਂ ਤੋਂ ਇਲਾਜ ਕਰਾਇਆ ਪਰ ਫਰਕ ਨਾ ਪਿਆ। ਪਿਛਲੇ ਦਿਨੀਂ ਸੁਸਾਇਟੀ ਵਲੋਂ ਕੱਢੇ ਤਰਕਸ਼ੀਲ ਚੇਤਨਾ ਕਾਫਲੇ ਕਾਰਨ ਉਪਰੋਕਤ ਪਰਿਵਾਰ ਨੇ ਸਥਾਨਕ ਪ੍ਰਧਾਨ ਪਰਮਜੀਤ ਸਿੰਘ ਨਾਲ ਸੰਪਰਕ ਕੀਤਾ। ਪ੍ਰਧਾਨ ਨੇ ਜੋਨ ਪ੍ਰਧਾਨ ਨਿਰਮਲ ਸਿੰਘ ਛੱਜਲਵੱਡੀ ਦੀ ਸਹਾਇਤਾ ਨਾਲ ਸਬੰਧਤ ਵਿਅਕਤੀ ਦੇ ਮਨ ਵਿਚ ਬੈਠੇ ਡਰ ਨੂੰ ਸੰਮੋਹਕ ਨੀਂਦ ਵਿਚ ਲਿਆਉਣ ਉਪਰੰਤ ਉਸਾਰੂ ਸੁਝਾਅ ਦੇ ਕੇ ਦੂਰ ਕੀਤਾ। ਦੋ ਤਿੰਨ ਬੈਠਕਾ ਤੋਂ ਬਾਅਦ ਪਰਿਵਾਰ ਸ਼ਾਂਤ ਤੇ ਖੁਸ਼ ਹੈ ਕਿਉਂਕਿ ਹੁਣ ਉਹ ਵਿਅਕਤੀ ਹਨੇਰੇ ਵਿਚ ਤੁਰਦਾ-ਫਿਰਦਾ ਹੈ, ਇਕੱਲਾ ਸੌਂਦਾ ਹੈ, ਸਕੂਟਰ ਵੀ ਚਲਾਉਂਦਾ ਹੈ ਪਰ ਤਰਕਸ਼ੀਲਾਂ ਦੀ ਪਟਾਰੀ ਵਿੱਚ ਪਾਇਆ ਹੋਇਆ ਤੇ ਸਦਾ ਲਈ ਬੰਦ ਕੀਤਾ 'ਅਜਗਰ' ਹੁਣ ਉਸਨੂੰ ਦਿਖਾਈ ਨਹੀਂ ਦਿੰਦਾ।

ਮੁਖਵਿੰਦਰ ਸਿੰਘ, ਜੋਨ ਸਕੱਤਰ, ਚੋਹਲਾ ਸਾਹਿਬ

### 2. ਗੁਆਂਢਣ ਦਾ ਭੂਤ

ਉਹ ਚੰਗੀ ਭਲੀ, ਪੜ੍ਹੀ-ਲਿਖੀ ਸਿਆਣੀ ਕੁੜੀ ਸੀ। ਆਪਣੇ ਮਾਪਿਆਂ ਦੇ ਘਰ ਉਹ ਕੰਮ ਕਰਦੀ ਨਹੀਂ ਸੀ ਥਕਦੀ। ਸਾਰੇ ਉਦੀਆਂ ਤਾਰੀਫਾਂ ਦੇ ਪੁਲ ਬੰਨਦੇ ਨਹੀਂ ਸਨ ਥਕਦੇ। ਘਰ-ਦਿਆਂ ਨੇ ਆਪਣੇ ਬਰਾਬਰ ਦਾ ਘਰ ਲੱਭ ਕੇ ਉਸਨੂੰ ਸਹੁਰੇ ਘਰ ਤੋਰ ਦਿੱਤਾ। ਜਲਦੀ ਹੀ ਉਹ ਉਸ ਪਰਿਵਾਰ ਵਿਚ ਵੀ ਰਚ-ਮਿਚ ਗਈ। ਪਰ ਵਿਆਹ ਤੋਂ ਡੇਢ ਮਹੀਨੇ ਬਾਅਦ ਪਤਾ ਨਹੀਂ ਉਸਨੂੰ ਕੀ ਹੋ ਗਿਆ। ਬੱਸ ਚੁੱਪ-ਚਾਪ ਰਹਿਣ ਲੱਗੀ ਤੇ ਕੁਝ ਦਿਨਾਂ ਬਾਅਦ ਮੰਜਾ ਮੱਲ ਲਿਆ। ਦੋਹਾਂ ਪਰਿਵਾਰਾਂ ਦਾ ਮੰਨਣਾ ਸੀ ਕਿ ਉਸਨੂੰ 'ਭੈੜੀ ਨਜ਼ਰ' ਨੇ ਖਾ ਲਿਆ ਹੈ। ਜੀਅ ਕਰਦਾ ਤਾਂ ਉਠ ਕੇ ਮਾੜਾ-ਮੋਟਾ ਕੰਮ ਕਰਦੀ ਤੇ ਖਾ-ਪੀ ਲੈਂਦੀ, ਨਹੀਂ ਤਾ ਬੱਸ ਮੰਜੇ ਤੇ ਪਈ ਰਹਿੰਦੀ।

"ਪੁੱਤਰ, ਭਾਵੇਂ ਲੋਕ ਕਹਿੰਦੇ ਨੇ ਕਿ ਸੱਸਾਂ ਭੈੜੀਆਂ ਹੁੰਦੀਆਂ, ਪਰ ਮੈਂ ਇਸਨੂੰ ਆਪਣੀ ਧੀ ਬਣਾ ਕੇ ਰੱਖਿਆ ਹੈ। ਕਦੇ ਕਿਸੇ ਗੱਲੋਂ ਵਿਤਕਰਾ ਨਹੀਂ ਕੀਤਾ। ਕਦੇ ਕੰਮ ਕਰਨ ਨੂੰ ਨਹੀਂ ਆਖਿਆ। ਇਹ ਜੀਅ ਕਰਦੈ ਤਾਂ ਥੋੜਾ ਕਰੇ ਜਾਂ ਬਹੁਤਾ। ਮੈਂ ਤਾਂ ਇਨ੍ਹਾਂ ਦੋਨਾਂ ਜੀਅ ਦੇ ਕੰਮ ਵਿਚ ਵੀ ਕੋਈ ਦਖਲ ਨਹੀਂ ਦਿੱਤਾ। ਰੱਬ ਜਾਣੇ, ਕੀ ਹੋ ਗਿਐ, ਇਸਨੂੰ ਚੰਗੀ ਭਲੀ ਨੂੰ, ਅਸੀਂ ਤਾਂ ਇਲਾਜ ਦੀ ਵੀ ਕੋਈ ਕਸਰ ਨਹੀਂ ਛੱਡੀ।" ਉਸਦੀ ਸੱਸ ਆਖਦੀ।

"ਇਸਦੇ ਬੀਮਾਰ ਹੋਣ ਤੋਂ ਪਹਿਲਾਂ ਕੋਈ ਘਟਨਾ ਤਾਂ ਵਾਪਰੀ ਹੋਊ?" ਮੈਂ ਪੁੱਛਿਆ।

"ਪੁੱਤਰ, ਮੈਨੂੰ ਬਹੁਤਾ ਤਾਂ ਯਾਦ ਨਹੀਂ। ਆਪਸ ਵਿਚ ਗੱਸੇ-ਗਿਲੇ ਹੋਏ ਹੋਣਗੇ ਦੋਵੇਂ ਜੀਅ। ਇਕ ਦਿਨ ਮੈਨੂੰ ਸਵੇਰੇ ਚਾਹ ਪੀਂਦਿਆਂ ਕਹਿਣ ਲੱਗੀ ਕਿ ਰਾਤ ਮੈਨੂੰ ਡਰ ਲਗਦਾ ਸੀ। ਸੱਚੀ ਗੱਲ ਐ, ਮੈਂ ਇਹਨੂੰ ਸਾਡੇ ਘਰਾਂ 'ਚੋਂ ਕਸ਼ ਖਾ ਕੇ ਮਰੀ ਨੌਜਵਾਨ ਨੂੰਹ ਦੀ ਕਹਾਣੀ ਸੁਣਾ ਬੈਠੀ। ਕਿਤੇ ਉਹਦੀ ਅਚਾ ਨਾ ਹੋਵੇ, ਉਸਦਾ ਵੀ ਸਾਡੇ ਘਰ ਬਹੁਤ ਆਉਣ ਜਾਣ ਸੀ। ਇਹ ਸੁਣਕੇ ਚੁੱਪ ਕਰ ਗਈ। ਮੈਂ ਅਗਲੇ ਦਿਨ ਡਰਦੀ ਮਾਰੀ ਡੇਰੇ ਆਲੇ ਸੰਤਾਂ ਕੋਲ ਚਲੀ ਗਈ। ਉਨ੍ਹਾਂ ਮੈਨੂੰ ਧਾਗਾ ਕਰਕੇ ਦਿੱਤਾ ਤੇ ਨੂੰਹ ਨੂੰ ਬਾਹਰ-ਅੰਦਰ ਜਾਣ ਤੋਂ ਵਰਜ ਦਿੱਤਾ। ਕੁਝ ਦਿਨ ਇਸਨੂੰ ਆਰਾਮ ਰਿਹਾ ਤੇ ਮੈਂ ਵੀ ਗੱਲ ਆਈ-ਗਈ ਕਰ ਦਿੱਤੀ।" ਉਸਦੀ ਸੱਸ ਦੱਸਣ ਲੱਗੀ।

"ਫੇਰ ਕੀ ਹੋਇਆ ਸੰਤਾਂ ਦੇ ਧਾਗੇ ਨੇ ਕੋਈ ਅਸਰ ਨਹੀਂ ਕੀਤਾ?"

"ਪੁੱਤਰਾ, ਗੱਲ ਉਲਟੀ ਪੈ ਗਈ। ਇਕ ਦਿਨ ਰਾਤ ਨੂੰ ਉਚੀ-ਉਚੀ ਚੀਕਾਂ ਮਾਰਨ ਲੱਗ ਪਈ। ਸਾਰਾ ਆਂਢ-ਗੁਆਂਢ ਕੱਠਾ ਹੋ ਗਿਆ। ਸਾਨੂੰ ਵੇਖ ਵੇਖ ਵੀ ਡਰੀ ਜਾਵੇ। ਕਹਿੰਦੀ ਮੈਨੂੰ ਗੁਆਂਢੀਆਂ ਦੀ ਮਰੀ ਨੂੰਹ ਜੀਤੋ ਤੰਗ ਕਰਦੀ ਹੈ। ਮੇਰੇ ਤਾਂ ਭਾਅਦੀ ਬਣਗੀ। ਮੈਂ ਸੋਚਿਆ, ਮੈਂ ਕਾਹਨੂੰ ਇਹਦੇ ਕੋਲ ਜੀਤੋ ਦੀ ਗੱਲ ਕਰਨੀ ਸੀ। ਰਾਤ ਤਾਂ ਜਿਵੇਂ ਕਿਵੇਂ ਨਿਕਲ ਗਈ। ਸਾਨੂੰ ਫਿਕਰ ਬਣ ਗਿਆ। ਗੁਆਂਢਣਾਂ ਤੇ ਰਿਸ਼ਤੇਦਾਰਾਂ ਨੇ ਆਖ-ਆਖ ਕੇ ਨਵੇਂ ਚੱਕਰ 'ਚ ਫਸਾ ਦਿੱਤਾ। ਸਾਰੇ ਕਹਿੰਦੇ, ਇਹਨੂੰ ਬਾਬੇ ਵਡਭਾਗ ਦੀ ਚੌਂਕੀ 'ਤੇ ਲੈ ਜਾਓ। ਅਸੀਂ ਮਰਦੇ ਕਰਦੇ ਵੀ ਕੀ। ਉਥੇ ਚਲੇ ਗਏ। ਬਾਬੇ ਨੇ ਆਪਣਾ ਕੰਮ ਸ਼ੁਰੂ ਕਰ ਲਿਆ। ਚਾਰ ਹੌਂਕੀਆਂ ਭਰਨ ਤੇ ਗੱਲ ਹੋਰ ਵਿਗੜ ਗਈ।" ਉਹ ਦਸਦੀ ਰਹੀ।

"ਇਕ ਦਿਨ ਜੀਤੋ ਇਹਦੇ 'ਚ ਆਪ ਹੀ ਬੋਲ ਪਈ। ਕਹਿੰਦੀ ਮੈਂ ਗਿਣ-ਗਿਣ ਬਦਲੇ ਲਊਂ ਥੋਡੇ ਤੋਂ, ਮੈਂ ਥੋਨੂੰ ਨੀਂ ਜਿਉਣ ਦੇਣਾ। ਮੇਰੀ ਮਨਤਾ ਕਰੋ। ਮੈਨੂੰ ਇਸ ਘਰੋਂ ਕੱਢਣ ਬਾਰੇ ਨਾ ਸੋਚਣਾ, ਨਹੀਂ ਤਾਂ ਮੈਂ ਭੈੜੀ ਕਰੂੰ।"

ਇਹ ਸੁਣ ਕੇ ਸਾਡਾ ਤਾਂ ਖਾਣਾ-ਪੀਣਾ ਛੁੱਟ ਗਿਆ। ਬਾਬਿਆਂ ਦੇ ਕਹਿਣ ਤੇ ਇਹਨੂੰ ਪਹਾੜਾਂ ਤੇ ਨੁਹਾਕੇ ਲਿਆਏ। ਵੱਡੇ ਡੇਰੇ ਤੇ ਗਏ। ਪਰ ਫਾਇਦਾ ਕਿਤੋਂ ਵੀ ਨਾ ਹੋਇਆ। ਇਕ ਦਿਨ ਸਾਡੀ ਰਿਸ਼ਤੇਦਾਰੀ 'ਚੋਂ ਕਿਸੇ ਨੇ ਦੱਸਿਆ ਕਿ ਮਟੀਲੀ ਦਾ ਇੱਕ ਬਾਬਾ ਜੀਤੋ ਦੀ ਭਟਕਦੀ ਰੂਹ ਦੀ ਮੁਕਤੀ ਕਰ ਸਕਦੈ, ਅਸੀਂ ਉਥੇ ਜਾਣ ਦਾ ਪ੍ਰੋਗਰਾਮ ਬਣਾਉਂਦੇ ਸਾਂ ਕਿ ਉਸੇ ਰਾਤ ਹੋਰ ਈ ਭਾਣਾ ਵਾਪਰ ਗਿਆ।" ਉਸਦੀ ਸੱਸ ਨੇ ਦੱਸਿਆ।

"ਕੀ ਹੋਇਆ ਮਾਤਾ ਜੀ ਫਿਰ" ਮੈਂ ਪੁੱਛਿਆ।

"ਪੁੱਤਰ, ਅੱਧੀ ਰਾਤ ਨੂੰ ਮੇਰਾ ਪੁੱਤ ਚੀਕਣ ਲੱਗ ਪਿਆ, ਮੈਨੂੰ ਬਚਾਓ, ਮੈਨੂੰ ਬਚਾਓ। ਅਸੀਂ ਉਠੇ, ਬਾਰ ਖੜਕਾਇਆ। ਪਰ ਬੂਹਾ ਕੌਣ ਖੋਲੇ? ਆਂਢ-ਗੁਆਂਢ 'ਕੱਠਾ ਹੋ ਗਿਆ। ਇਕ ਮੁੰਡੇ ਨੇ ਹਿੰਮਤ ਕੀਤੀ, ਬਾਰੀ ਦੀ ਜਾਲੀ ਤੋੜ ਕੇ, ਅੰਦਰ ਵੜਕੇ ਬੂਹਾ ਖੋਲਿਆ। ਅੰਦਰ ਬੈਡ 'ਤੇ ਇਹ ਮੇਰੇ ਪੁੱਤ ਦਾ ਗਲ ਫੜੀ ਬੈਠੀ ਸੀ। ਫਿਰ ਕਹਿਣ ਲੱਗੀ, "ਮੈਂ ਥੋਨੂੰ ਕੀ ਆਖਿਆ ਸੀ ਕਿ ਮੈਨੂੰ ਇਸ ਘਰੋਂ ਕੱਢਣ ਬਾਰੇ ਨਾ ਸੋਚਣਾ ਪਰ ਤੁਸੀਂ ਮੈਨੂੰ ਮਾਰਨ ਲਈ ਮਟੀਲੀ ਜਾਣ ਨੂੰ ਫਿਰਦੇ ਹੋ।" ਪੁੱਤ, ਅਸੀਂ ਇਸਦੇ ਪੈਰੀਂ ਚੁੰਨੀ ਧਰੀ, ਮਿੰਨਤਾਂ-ਤਰਲੇ ਕੀਤੇ ਫਿਰ ਇਹਨੇ ਮੁੰਡੇ ਨੂੰ ਗਲ ਤੋਂ ਛੱਡਿਆ?" ਫਿਰ ਉਸ ਦਿਨ ਤੋਂ ਬਾਅਦ ਇਹਨੇ ਜੋ ਕਿਹਾ, ਅਸੀਂ ਆਖਾ ਨਹੀਂ ਮੋੜਿਆ। ਮੈਂ ਤਾਂ ਤੁਹਾਨੂੰ ਬੁਲਾਕੇ ਵੀ ਡਰੀ ਜਾਨੀਂ ਆਂ ਕਿਤੇ ਕੋਈ ਹੋਰ ਭਾਣਾ ਨਾ ਵਾਪਰ ਜਾਵੇ।" ਉਸਨੇ ਭਰੇ ਮਨ ਨਾਲ ਦੱਸਿਆ।

"ਗਲੀ-ਗੁਆਂਢ ਤੇ ਰਿਸ਼ਤੇਦਾਰ ਹੁਣ ਤੁਹਾਨੂੰ ਇਹਦੇ ਇਲਾਜ ਲਈ ਕੋਈ ਮਸ਼ਵਰਾ ਨਹੀਂ ਦਿੰਦੇ?" ਮੈਂ ਗੱਲ ਅੱਗੇ ਤੋਰੀ।

"ਪੁੱਤ, ਹੁਣ ਤਾਂ ਸਾਰੇ ਮੁੱਖ ਮੋੜ ਗਏ ਆ। ਗਲੀ-ਗੁਆਂਢ ਵਾਲੇ ਤਾਂ ਹੁਣ ਸਾਡੇ ਬਾਰ ਮੂਹਰ ਦੀ ਨੀਂ ਲੰਘਦੇ, ਕਿਤੇ ਜੀਤੋ ਦੀ ਕਸਰ ਉਨ੍ਹਾਂ ਦਾ ਨੁਕਸਾਨ ਨਾ ਕਰ ਦੇਵੇ। ਰਿਸ਼ਤੇਦਾਰ ਵੀ ਕੋਈ ਨਹੀਂ ਬਹੁੜਦਾ। ਬੱਸ ਇਹ ਮੰਜੇ ਤੇ ਪਈ ਰਹਿੰਦਾ ਆ ਤੇ ਮਾੜਾ-ਮੋਟ ਕੰਮ ਸੰਭਾਲਦੀ ਹਾਂ ਮੈਂ। ਮੇਰਾ ਪੁੱਤ ਵੀ ਖੇਤ ਦਾ ਕੰਮ ਅਣਮੰਨੇ ਮਨ ਨਾਲ ਹੀ ਕਰਦੈ। ਅਸੀਂ ਪਹਿਲਾਂ ਜਿੰਨੇ ਸੁਖੀ ਸਾਂ, ਹੁਣ ਉਨੇ ਹੀ ਦੁਖੀ ਆਂ। ਤੁਸੀਂ ਸਾਡਾ ਕੁਝ ਸੁਆਰ ਦਿਓ ਤਾਂ 'ਥੋਡਾ 'ਸਾਨ ਉਮਰ ਭਰ ਨਹੀਂ ਭੁੱਲਾਂਗੀ।" ਉਸਨੇ ਇਹ ਆਖ ਕੇ ਆਪਣੀ ਗੱਲ ਨਿਬੇੜੀ।

ਪਰਿਵਾਰ ਦੀ ਨੂੰਹ ਨਾਲ ਗੱਲਬਾਤ ਕਰਨ ਤੋਂ ਪਹਿਲਾਂ ਅਸੀਂ ਉਸਦੇ ਪਤੀ ਨੂੰ ਆਪਣੇ ਪਾਸ ਬੁਲਾਇਆ। ਉਹ ਘਰ ਦੀ ਹਾਲਤ ਤੋਂ ਬਹੁਤ ਨਿਰਾਸ਼ ਸੀ। ਸਾਡੇ ਪੁੱਛਣ 'ਤੇ ਉਹ ਕਹਿਣ ਲੱਗਾ, "ਕੀ ਦੱਸਾਂ ਜੀ, ਤੁਹਾਨੂੰ... ਸਾਡਾ ਤਾਂ ਘਰ ਈ ਉਜੜ ਗਿਐ। ਪ੍ਰੀਤ ਦੇ ਇਲਾਜ ਲਈ ਅਸੀਂ ਸਾਧ-ਸਿਆਣਿਆਂ ਦੇ ਘਰ ਭਰ ਦਿੱਤੇ ਨੇ। ਜਿਸਨੇ ਜੋ ਕਿਹਾ, ਅਸੀਂ ਉਵੇਂ ਹੀ ਕੀਤਾ। ਜੋ ਮੰਗਿਆ, ਉਹੀ ਦਿੱਤਾ ਪਰ ਕਿਤੋਂ ਭੋਰਾ ਆਰਾਮ ਨਹੀਂ ਆਇਆ। ਹੁਣ ਤਾਂ ਸਭ ਕੁਝ ਕਰਕੇ ਥੱਕ ਗਏ ਹਾਂ, ਬੱਸ ਤੁਹਾਡੀ ਆਸ ਬਾਕੀ ਹੈ।"

"ਤੁਹਾਨੂੰ ਕੀ ਲਗਦੈ ਕਿ ਤੁਹਾਡੀ ਪਤਨੀ ਵਿਚ ਸੱਚਮੁੱਚ ਹੀ ਮਰ ਚੁੱਕੀ ਗੁਆਂਢਣ ਦੀ ਰੂਹ ਪ੍ਰਵੇਸ਼ ਕਰ ਗਈ ਐ?" ਮੈਂ ਪੁੱਛਿਆ।

"ਪਹਿਲਾਂ ਤਾਂ ਕਦੇ ਸਾਡੇ ਆਰ-ਪਰਿਵਾਰ ਵਿਚ ਕੋਈ ਇਸ ਤਰ੍ਹਾਂ ਦੀ ਗੱਲ ਨਹੀਂ ਵਾਰੀ। ਉਂਞ ਅਖਬਾਰਾਂ 'ਚ ਤੁਹਾਡੇ ਬਾਰੇ ਵੀ ਬਹੁਤ ਵਾਰ ਪੜ੍ਹਿਐ ਕਿ ਭੂਤ-ਪ੍ਰੇਤਾਂ ਦੇ ਕੇਸਾਂ ਵਿਚ ਅਸਲ ਕਾਰਨ ਹੋਰ ਹੁੰਦੇ ਨੇ। ਪਰ ਹੁਣ ਤਾਂ ਸਭ ਕੁਸ਼ ਮੇਰੇ ਸਾਹਮਣੇ ਹੀ ਵਾਪਰਿਐ, ਮੰਨੀਏ ਨਾ ਤਾਂ ਕੀ ਕਰੀਏ। ਉਂਞ ਵੀ ਅਸੀਂ ਖੇਤੀ ਕਰਨ ਵਾਲੇ ਸਾਧਾਰਨ ਬੰਦੇ ਆਂ, ਜਿਵੇਂ ਕੋਈ ਆਖ ਦੇਵੇ ਮੰਨ ਲਈਦੀ ਐ। ਬਹੁਤਾ ਪਰਖ ਪੜਚੋਲ ਵਿਚ ਨਹੀਂ ਪਈਦਾ।" ਉਸਨੇ ਦੱਸਿਆ

"ਤੁਹਾਡੀ ਨਜ਼ਰ 'ਚ ਕੋਈ ਇਸ ਤਰ੍ਹਾਂ ਦੀ ਘਟਨਾ ਤਾਂ ਨਹੀਂ ਵਾਪਰੀ, ਜਿਸ ਤੋਂ ਤੁਹਾਡੀ ਪਤਨੀ ਡਰੀ ਹੋਵੇ?" ਮੈਂ ਗੱਲ ਦੀ ਤਹਿ ਜਾਨਣ ਲਈ ਉਸਨੂੰ ਪੁੱਛਿਆ।

"ਇਹ ਤਾਂ ਜੀ ਮੈਨੂੰ ਚੰਗੀ ਤਰ੍ਹਾਂ ਯਾਦ ਹੈ। ਇਕ ਦਿਨ ਅਸੀਂ ਮੋਟਰਸਾਈਕਲ ਤੇ ਸ਼ਹਿਰ ਜਾ ਰਹੇ ਸਾਂ। ਰਸਤੇ 'ਚ ਐਕਸੀਡੈਂਟ ਹੋਇਆ ਪਿਆ ਸੀ। ਇਕ ਆਦਮੀ ਦੀ ਥਾਂ 'ਤੇ ਹੀ ਮੌਤ ਹੋ ਗਈ ਸੀ। ਪ੍ਰੀਤ ਉਸਨੂੰ ਵੇਖ ਸਹਿਮ ਗਈ ਤੇ ਘਰ ਆ ਕੇ ਡਰਨ ਲੱਗ ਪਈ। ਕੁਸ਼ ਸਾਡੀ ਮਾਤਾ ਨੇ ਡਰਾ ਦਿੱਤਾ। ਆਂਢ-ਗੁਆਂਢ ਤੋਂ ਜਾਂ ਮਾਤਾ ਤੋਂ ਇਸਨੇ ਪੂਰੀ ਗੁਆਂਢਣ ਬਾਰੇ ਸੁਣ ਲਿਆ ਤੇ ਫਿਰ ਇਹ ਸਿਲਸਿਲਾ ਸ਼ੁਰੂ ਹੋ ਗਿਆ।" ਉਸਨੇ ਦੱਸਿਆ।

"ਤੁਹਾਡੇ ਪਰਿਵਾਰ 'ਚ ਕੋਈ ਹੋਰ ਮਸਲਾ ਹੋਵੇ ਜਾਂ ਆਪਸ 'ਚ ਕੋਈ ਗਿਲਾ-ਸ਼ਿਕਵਾ?"

ਇਸ ਤਰ੍ਹਾਂ ਦੀ ਕੋਈ ਗੱਲ ਨਹੀਂ ਹੈ। ਪ੍ਰੀਤ ਦੀ ਬਿਮਾਰੀ ਤੋਂ ਬਾਅਦ ਅਸੀਂ ਬਹੁਤ ਪ੍ਰੇਸ਼ਾਨ ਹੋਏ ਆਂ। ਅੱਗੇ ਹੁਣ ਐਵੇਂ ਇਕ ਦੂਸਰੇ ਤੇ ਖਿਝਦੇ ਰਹੀਦਾ। ਬਾਕੀ ਤੁਸੀਂ ਘਰ ਦੇ ਮਾਹੌਲ ਬਾਰੇ ਬਿਨਾਂ-ਝਿਜਕ ਪ੍ਰੀਤ ਤੋਂ ਵੀ ਪੁੱਛ ਸਕਦੇ ਹੋ।" ਉਹ ਬੋਲਿਆ।

ਗੱਲ ਕਾਫੀ ਸਪਸ਼ਟ ਹੋ ਚੁਕੀ ਸੀ ਪਰ ਪਰਿਵਾਰ ਦੀ ਨੂੰਹ ਤੋਂ ਪੁੱਛ-ਪੜਤਾਲ ਕੀਤੇ ਬਿਨਾਂ ਕੋਈ ਸਿੱਟਾ ਨਹੀਂ ਕੱਢਿਆ ਜਾ ਸਕਦਾ। ਅਸੀਂ ਉਸਨੂੰ ਆਪਣੇ ਪਾਸ ਬੁਲਾਇਆ। ਉਸਦੇ ਚਿਹਰੇ ਤੇ ਉਦਾਸੀ ਛਾਈ ਹੋਈ ਸੀ। ਕਾਫੀ ਸਮਾਂ ਉਹ ਸਾਡੀਆਂ ਗੱਲਾਂ ਸੁਣਦੀ ਰਹੀ ਪਰ ਬੋਲੀ ਕੁਝ ਨਾ। ਅਸੀਂ ਉਸਨੂੰ ਬੁਲਾਉਣ ਦੀ ਕੋਸ਼ਿਸ਼ ਕਰਦੇ ਰਹੇ। ਉਸ ਦਾ ਪਤੀ ਵੀ ਪਾਸ ਹੀ ਸੀ। ਉਹ ਉਠ ਕੇ ਬੈਠ ਗਈ। ਹੌਲੀ

ਹੌਲੀ ਸਿਰ ਮਾਰਦੇ ਹੋਏ ਉਸਨੇ ਬੋਲਣਾ ਸ਼ੁਰੂ ਕੀਤਾ."ਤੁਸੀਂ ਮੇਰਾ ਕੁਸ਼ ਨੀ ਵਿਗਾੜ ਸਕਦੇ। ਤੁਸੀਂ ਏਸ ਘਰ ਦਾ ਜਰੂਰ ਹੀ ਨੁਕਸਾਨ ਕਰਵਾ ਕੇ ਹਟੋਗੇ। ਮੈਂ ਜੀਤੋ ਬੋਲਦੀ ਆਂ. ਭਲੀ ਜਾਹੁੰਦੇ ਹੋ ਤਾਂ ਏਥੋਂ ਚਲੇ ਜਾਓ।" ਇਹ ਆਖ ਕੇ ਉਹ ਚੁਪ ਕਰ ਗਈ ਤੇ ਫਿਰ ਮੰਜੇ ਤੇ ਪੈ ਗਈ। ਚਾਹ-ਪਾਣੀ ਪੀਣ ਉਪਰੰਤ ਅਸੀਂ ਉਸਦੇ ਪਤੀ ਨੂੰ ਉਥੋਂ ਭੇਜ ਦਿੱਤਾ। ਰੋਗੀ ਨੂੰ ਵਿਸ਼ਵਾਸ਼ ਵਿਚ ਲਿਆ। ਉਸਨੂੰ ਸਹੁਰੇ ਪਰਿਵਾਰ ਦੇ ਕਿਸੇ ਮੈਂਬਰ ਤੇ ਕੋਈ ਇਤਰਾਜ ਨਹੀਂ ਸੀ। ਉਸਨੂੰ ਆਪਣੇ ਰੋਗੀ ਹੋਣ ਦਾ ਬਹੁਤ ਦੁਖ ਸੀ। ਇਸੇ ਨਿਰਾਸ਼ਾ ਵਿਚ ਹੀ ਉਹ ਮੰਜਾ ਮੱਲੀ ਰਖਦੀ ਸੀ। ਉਸਨੇ ਦੱਸਿਆ ਕਿ ਉਸਨੂੰ ਕੁਸ਼ ਪਤਾ ਨਹੀਂ ਲਗਦਾ ਕਿ ਉਹ ਕੀ ਬੋਲ ਜਾਂਦੀ ਹੈ। ਜਦ ਉਹ ਮਰ ਚੁਕੀ ਗੁਆਂਢਣ ਦੀ ਆਵਾਜ਼ ਵਿਚ ਬੋਲਦੀ ਹੈ ਤਾਂ ਆਪਣੇ-ਆਪ ਵਿਚ ਨਹੀਂ ਹੁੰਦੀ। ਆਪਣੇ ਪਤੀ ਨੂੰ ਗਲ ਤੋਂ ਫੜਨ ਸਬੰਧੀ ਵੀ ਉਸਨੇ ਅਗਿਆਨਤਾ ਪ੍ਰਗਟ ਕੀਤੀ। ਉਸਨੇ ਸਾਨੂੰ ਵਿਸ਼ਵਾਸ਼ ਦਿਵਾਇਆ ਕਿ ਉਹ ਬਿਲਕੁਲ ਸੱਚ ਬੋਲ ਰਹੀ ਹੈ। ਕੇਸ ਸਪਸ਼ਟ ਸੀ। ਐਕਸੀਡੈਂਟ 'ਚ ਹੋਈ ਮੌਤ ਤੋਂ ਪੈਦਾ ਹੋਏ ਡਰ ਤੋਂ ਹੀ ਮਸਲਾ ਸ਼ੁਰੂ ਹੋਇਆ। ਉਸਦੇ ਗੁਆਂਢ ਤੇ ਸਾਧ-ਸਿਆਣਿਆਂ ਨੇ ਡਰ ਦਾ ਰੂਪ ਬਦਲ ਦਿੱਤਾ। ਉਸਦੇ ਅਚੇਤ ਮਨ 'ਚ ਗੁਆਂਢਣ ਦਾ ਭੂਤ ਘਰ ਕਰ ਗਿਆ। ਸੰਮੋਹਕ ਨੀਂਦ ਰਾਹੀਂ ਅਸੀਂ ਉਸਨੂੰ ਇਸ ਡਰ ਤੋਂ ਮੁਕਤ ਕਰ ਦਿੱਤਾ। ਉਸਨੂੰ ਇਹ ਵਿਸ਼ਵਾਸ਼ ਦਿਵਾਇਆ ਕਿ ਹੁਣ ਉਹ ਬਿਲਕੁਲ ਠੀਕ ਹੈ ਤੇ ਜਿੰਦਗੀ ਭਰ ਉਸਨੂੰ ਕੋਈ ਕਸਰ ਨਹੀਂ ਹੋਵੇਗੀ। ਉਹ ਬੜੇ ਆਤਮ-ਵਿਸ਼ਵਾਸ਼ ਨਾਲ ਸਾਡੇ ਕੋਲੋਂ ਉਠ ਕੇ ਗਈ। ਖੁਦ ਹੀ ਸਾਡੇ ਲਈ ਰੋਟੀ ਤਿਆਰ ਕੀਤੀ। ਜਦ ਅਸੀਂ ਸ਼ਾਮ ਨੂੰ ਵਾਪਸ ਮੁੜਨ ਲੱਗੇ ਤਾਂ ਮੰਜਾ ਮੱਲੀ ਬੈਠੀ ਪ੍ਰੀਤ ਦੇ ਚਿਹਰੇ ਤੇ ਅੰਤਾਂ ਦੀ ਖੁਸ਼ੀ ਸੀ। ਉਸ ਦਿਨ ਤੋਂ ਬਾਅਦ ਡਰ ਉਸਦੇ ਨੇੜ ਦੀ ਨਹੀਂ ਲੰਘਿਆ। ਉਹਨਾਂ ਦਾ ਸਾਰਾ ਪਰਿਵਾਰ ਹੁਣ ਰੰਗੀਂ ਵਸਦਾ ਹੈ।

ਕੇ.ਸੀ.ਰੁਪਾਣਾ

3. ਲੱਕੜਾਂ ਦੀ ਅੱਗ ਸਾਡਾ ਕੁੱਝ ਨਾ ਵਿਗਾੜ ਸਕੀ

ਇਹ ਗੱਲ 1985 ਦੀ ਹੈ ਜਦੋਂ ਡਾਕਟਰ ਇਬਰਾਹੀਮ ਟੀ.ਕਾਵੂਰ ਦੀਆਂ ਪੁਸਤਕਾਂ 'ਦੇਵ ਪੁਰਸ਼ ਹਾਰ ਗਏ' ਅਤੇ 'ਦੇਵ ਦੈਂਤ ਤੇ ਰੂਹਾਂ' ਪੜ੍ਹ ਕੇ ਮੈਂ ਆਪਣੇ ਆਪ ਵਹਿਮਾਂ-ਭਰਮਾਂ ਦੇ ਚੱਕਰ ਤੋਂ ਮੁਕਤ ਹੋ ਗਿਆ। ਹਰ ਧਾਰਮਿਕ ਜਗ੍ਹਾ ਤੇ ਨਮਸਕਾਰ ਕਰਨ ਦੀ ਆਦਤ ਜਿਵੇਂ ਇਕ ਪਲ ਵਿਚ ਹੀ ਬਦਲ ਗਈ। ਇਹੀ ਪੁਸਤਕਾਂ ਮੈਂ ਆਪਣੇ ਯਾਰਾਂ ਦੋਸਤਾਂ ਨੂੰ ਵੀ ਪੜ੍ਹਨ ਨੂੰ ਦਿੱਤੀਆਂ। ਨਤੀਜਾ ਕਾਫੀ ਸਾਰਥਕ ਨਿਕਲਿਆ। ਫਿਰ ਸ਼ੁਰੂ ਹੋਇਆ ਸਿਲਸਿਲਾ ਵਿਚਾਰਾਂ ਦੇ ਆਦਾਨ-ਪ੍ਰਦਾਨ ਦਾ ਜੋ ਕਦੇ-ਕਦੇ ਬਹਿਸ ਦਾ ਰੂਪ ਵੀ ਧਾਰ ਕਰ ਲੈਂਦਾ।

ਨਵੰਬਰ-ਦਸੰਬਰ ਦੇ ਮਹੀਨੇ ਹਰ ਰੋਜ ਦੀ ਤਰ੍ਹਾਂ ਵਿਚਾਰ-ਵਟਾਂਦਰੇ ਦੇ ਦੌਰਾਨ ਇਕ ਵਿਅਕਤੀ ਨੇ ਸਾਡੀਆਂ ਅਖੌਤੀ ਧਾਰਮਿਕ ਸਥਾਨਾਂ. ਡੇਰਿਆਂ ਦੇ ਵਿਰੁੱਧ ਦਿੱਤੀਆਂ ਦਲੀਲਾਂ ਨੂੰ ਇਹ ਕਹਿੰਦਿਆਂ ਚੈਲਿੰਜ ਕੀਤਾ ਕਿ ਅਗਰ ਤੁਸੀਂ ਕਹਿੰਦੇ ਹੋ ਕਿ ਕਿਸੇ ਜਗ੍ਹਾਂ ਵਿਚ ਕੋਈ ਗੈਬੀ ਸ਼ਕਤੀ ਨਹੀਂ ਹੁੰਦੀ ਤਾਂ ਤੁਸੀਂ ਆਪਣੇ ਪਿੰਡ ਦੇ ਬਾਹਰ-ਵਾਰ ਬਣੀ ਝਿੜੀ ਤੋਂ ਲੱਕੜਾਂ ਤੋੜ ਕੇ ਆਪਣੇ ਘਰ ਜਲਾ ਕੇ ਦੱਸੋ। ਇਸ ਝਿੜੀ ਬਾਰੇ ਇਹ ਗੱਲ ਸਮੁੱਚੇ ਪਿੰਡ ਵਿਚ ਪ੍ਰਚੱਲਤ ਸੀ ਕਿ ਇਸ ਝਿੜੀ ਦੀ ਲੱਕੜ ਕੋਈ ਘਰ ਨਹੀਂ ਬਾਲ ਸਕਦਾ ਅਤੇ ਅਜਿਹਾ ਕਰਨ ਵਾਲੇ ਨੂੰ ਇਸਦੀ ਕਰੋਪੀ ਦਾ ਸ਼ਿਕਾਰ ਬਨਣਾ ਪਵੇਗਾ। ਬੇਸ਼ੱਕ ਉਸ ਸਮੇਂ ਅਸੀਂ ਨਵੇਂ ਨਵੇਂ ਹੀ ਤਰਕਸ਼ੀਲ ਵਿਚਾਰਧਾਰਾ ਦੇ ਪ੍ਰਭਾਵ ਅਧੀਨ ਆਏ ਸਾਂ. ਫਿਰ ਵੀ ਅਸੀਂ ਇਸ ਚੈਲਿੰਜ ਨੂੰ ਸਵੀਕਾਰ ਕਰਨ ਦਾ ਨਿਰਣਾ ਲਿਆ। ਇਤਫਾਕਨ ਇਹ ਦਿਨ ਵੀਰਵਾਰ ਸੀ ਅਤੇ ਇਸ ਜਗ੍ਹਾ 'ਤੇ ਜ਼ਿਆਦਾ ਸ਼ਰਧਾਲੂ ਇਸੇ ਦਿਨ ਹੀ ਆਉਂਦੇ ਹਨ। ਅਸੀਂ ਇਸੇ ਹੀ ਦਿਨ ਇਸ ਪ੍ਰਚੱਲਤ ਧਾਰਨਾ ਦੀ ਸਚਾਈ ਦਾ ਪਤਾ ਲਗਾਉਣ ਦਾ ਫੈਸਲਾ ਕੀਤਾ। ਮੈਂ. ਸ੍ਰੀ ਬਲਵਿੰਦਰ ਬੱਧਣ ਅਤੇ ਸ੍ਰੀ ਗੁਰਦਿਆਲ ਚੰਦ ਨੇ ਚੈਲਿੰਜ ਕਰਨ ਵਾਲੇ ਵਿਅਕਤੀ ਨੂੰ ਸਾਡੇ ਨਾਲ ਚੱਲਣ ਲਈ ਕਿਹਾ ਜਿਸਦੇ ਉਹ ਇਹ ਕਹਿੰਦਿਆਂ ਤਿਆਰ ਨਾ ਹੋਇਆ."ਤੁਹਾਨੂੰ ਹੀ ਸਵੇਰੇ ਪਤਾ ਲੱਗੂ. ਕਿਵੇਂ ਪੰਗਾ ਲਈਦਾ ਪੀਰਾਂ ਨਾਲ"। ਰਾਤ ਦੇ ਸਾਢੇ ਨੌਂ ਵੱਜ ਚੁੱਕੇ ਸਨ। ਅਸੀਂ ਤਿੰਨੋਂ ਉਸ ਝਿੜੀ ਵੱਲ ਚੱਲ ਪਏ। ਸੰਘਣੀ ਝਿੜੀ ਵਿਚੋਂ ਜਗ ਰਹੇ ਦੀਵਿਆਂ ਦੀ ਰੌਸ਼ਨੀ ਤੋਂ ਇਲਾਵਾ ਰੌਸ਼ਨੀ ਦਾ ਕੋਈ ਹੋਰ ਸਾਧਨ ਨਹੀਂ ਸੀ। ਠੰਡੀ ਸੀਤ ਲਹਿਰ ਦੇ ਨਾਲ ਨਾਲ ਹਵਾ ਦੇ ਚੱਲਣ ਨਾਲ ਝਾੜੀਆਂ 'ਚੋਂ ਸੁਰ-ਸੁਰ ਦੀ ਅਵਾਜ਼ ਸੁਣਾਈ ਦੇ ਰਹੀ ਸੀ। ਮੈਂ ਹਿੰਮਤ ਕਰਕੇ ਕੁੱਝ ਲੱਕੜਾਂ ਤੋੜੀਆਂ ਅਤੇ ਆਪਣੇ ਸਾਥੀਆਂ ਨੂੰ ਵੀ ਇਸ ਲਈ ਕਿਹਾ। ਕੁੱਝ ਹੀ ਸਮੇਂ ਵਿਚ ਸਾਡੇ ਤਿੰਨਾਂ ਦੇ ਹੱਥਾਂ ਵਿਚ ਕਾਫੀ ਲੱਕੜਾਂ ਹੋ ਗਈਆਂ। ਇਸ ਵਿਚੋਂ ਕੁੱਝ ਲੱਕੜਾਂ ਉਸ ਮੁੱਖ ਜਗ੍ਹਾ ਤੋਂ ਵੀ ਤੋੜੀਆਂ ਗਈਆਂ ਜਿੱਥੇ ਲੋਕ ਸਦੀਆਂ ਤੋਂ ਮੱਥੇ ਟੇਕਦੇ ਆ ਰਹੇ ਸਨ। ਇਸ ਤੋਂ ਬਾਅਦ ਕਿਉਂਕਿ ਰਾਤ ਕਾਫੀ ਹੋ ਚੁੱਕੀ ਸੀ. ਅਸੀਂ ਤਿੰਨਾਂ ਨੇ ਸ੍ਰੀ ਬਲਵਿੰਦਰ ਬੱਧਣ ਦੇ ਘਰ ਉਨ੍ਹਾਂ ਹੀ ਲੱਕੜਾਂ ਨਾਲ ਰੋਟੀ ਗਰਮ ਕਰਕੇ ਖਾਧੀ। ਸਵੇਰੇ ਜਦੋਂ ਇਹੀ ਗੱਲ ਅਸੀਂ ਸੱਥ ਵਿਚ ਦੱਸੀ ਤਾਂ ਲੋਕਾਂ ਦੇ ਚਿਹਰਿਆਂ ਤੇ ਆਈ ਹੈਰਾਨੀ ਨੇ ਸਾਨੂੰ ਸਾਡੀ ਸਫ਼ਲਤਾ ਦਾ ਸਰਟੀਫਿਕੇਟ ਦੇ ਦਿੱਤਾ। ਸਾਡੇ ਘਰਦਿਆਂ ਨੇ ਵੀ ਕੁੱਝ ਹਿਚਕਿਚਾਹਟ ਤੋਂ ਬਾਅਦ ਸਾਡੇ ਇਸ ਉਪਰਾਲੇ 'ਤੇ ਆਪਣੀ ਸਹਿਮਤੀ ਦੀ ਮੋਹਰ ਲਗਾ ਦਿੱਤੀ। ਇਸ ਘਟਨਾ ਨੇ ਸਾਡੇ ਨਾਲ-ਨਾਲ ਹੋਰ ਵੀ ਨੌਜਵਾਨ ਸਾਥੀਆਂ ਨੂੰ ਤਰਕਸ਼ੀਲ ਵਿਚਾਰਧਾਰਾ ਨਾਲ ਜੋੜਨ ਵਿਚ ਮਹੱਤਵਪੂਰਨ ਹਿੱਸਾ ਪਾਇਆ।

ਪਰਵਿੰਦਰ ਕੁਮਾਰ 'ਰਾਜੂ'. ਸਲੋਹ(ਨਵਾਂ ਸ਼ਹਿਰ)



ਜਦੋਂ ਭੂਤ ਨੂੰ ਗਾਲ੍ਹਾਂ ਕੱਢਣ 'ਤੇ ਵੀ ਰੋੜੇ ਨਾ ਡਿੱਗੇ

ਸੰਗਰੂਰ ਦੇ ਨਜ਼ਦੀਕ ਮਸਤੂਆਣਾ ਸਾਹਿਬ ਦੇ ਕੋਲ ਇਕ ਮੋਟਰ 'ਤੇ. ਜਿੱਥੇ ਇਕ ਕਮਰਾ ਪਾਇਆ ਹੋਇਆ ਸੀ. ਇੱਟਾਂ-ਰੋੜੇ ਵਜਦੇ ਸਨ। ਹੁਣ ਤਰਕਸ਼ੀਲ ਸੁਸਾਇਟੀ ਦਾ ਚੰਗਾ ਬੋਲ-ਬਾਲਾ ਹੋਣ ਕਾਰਨ. ਉਦੋਂ ਹੀ ਕਿਸੇ ਪਾਸੇ ਹੋ ਜਾਣ ਦੀ ਬਜਾਏ ਇਕ ਸ਼ੁਭਚਿੰਤਕ ਪਰਿਵਾਰ ਵਾਲਿਆਂ ਨੂੰ ਸਾਡੇ ਕੋਲ ਲੈ ਆਇਆ। ਪੁੱਛਣ ਤੇ ਪਤਾ ਲੱਗਿਆ ਕਿ ਰਾਤ ਨੂੰ ਅੱਠ ਵਜੇ ਤੋਂ ਨੌਂ ਵਜੇ ਦੇ ਵਿਚਕਾਰ ਰੋੜੇ ਵਜਦੇ ਹਨ। ਅਸੀਂ ਉਹਨਾਂ ਨਾਲ ਅੱਠ ਵਜੇ ਦਾ ਵਾਅਦਾ ਕੀਤਾ ਅਤੇ ਮੈਂ. ਪ੍ਰੋ.ਮਲਕੀਤ ਖਟੜਾ. ਪ੍ਰੋ.ਜਗਦੇਵ ਸੋਹੀ. ਪ੍ਰੋ.ਸੰਤੋਖ ਕੌਰ. ਮਾ.ਅਮਰੀਕ ਸਿੰਘ ਅਤੇ ਦੋ-ਤਿੰਨ ਹੋਰ ਸ਼ੁਭਚਿੰਤਕ ਉਥੇ ਅੱਠ ਵਜੇ ਪਹੁੰਚ ਗਏ। ਪਹੁੰਚ ਕੇ ਕੀ ਦੇਖਦੇ ਹਾਂ ਕਿ 200-300 ਬੰਦੇ ਪਿੰਡ ਬਹਾਦਰਪੁਰ ਦਾ ਅਤੇ ਮੇਨ ਸੜਕ ਹੋਣ ਕਾਰਨ ਟਰੱਕਾਂ, ਕਾਰਾਂ ਵਾਲੇ ਰੁਕ-ਰੁਕ ਕੇ ਜਾਣ. ਅਸੀਂ ਸੋਚਿਆ ਕਿ ਠੀਕ ਹੀ ਕੀਤਾ ਅੱਜ ਆ ਗਏ ਨਹੀਂ ਤਾਂ ਬਹੁਤ ਵੱਡਾ ਇਕੱਠ ਹੋ ਜਾਇਆ ਕਰਨਾ ਸੀ। ਮੇਨ ਸੜਕ ਤੋਂ ਗੋਲ ਜੰਗਲ ਦੀ ਅੱਗ ਤਰ੍ਹਾਂ ਲੂਣ-ਮਿਰਚ ਲੱਗ ਕੇ ਫੈਲਦੀ ਸੀ। ਹਨ੍ਹੇਰਾ ਸੀ. ਅਸੀਂ ਸਾਰਿਆਂ ਨੇ ਆਪਣੇ ਕੋਲ ਟਾਰਚਾਂ ਲੈ ਲਈਆਂ ਅਤੇ ਉਥੇ ਪੂਰੇ ਦੋ ਘੰਟੇ ਪਹਿਰਾ ਦਿੱਤਾ ਅਤੇ ਲੋਕਾਂ ਨੂੰ ਗੱਲਾਂ-ਗੱਲਾਂ 'ਚ ਸਮਝਾਉਣ ਦਾ ਮੌਕਾ ਮਿਲਦਾ ਰਿਹਾ। ਜਦੋਂ ਕੋਈ ਰੋੜਾ ਨਾ ਵੱਜਿਆ ਤਾਂ ਕਹਿੰਦੇ ਕਿ ਜੇ ਕੋਈ ਗਾਲ੍ਹ ਕੱਢੇ ਫਿਰ ਭੂਤ ਜ਼ਰੂਰ ਰੋੜਾ ਮਾਰਦਾ ਹੈ। ਅਸੀਂ ਇੱਕ ਪਿੰਡ ਦੇ ਹੀ ਮੁੰਡੇ ਨੂੰ ਕਮਰੇ 'ਤੇ ਚੜਾ ਦਿੱਤਾ. ਉਸਨੇ ਭੂਤ ਨੂੰ ਰੱਜ ਕੇ ਗਾਲ੍ਹਾਂ ਕੱਢੀਆਂ. ਚੈਲਿੰਜ ਕੀਤਾ ਕਿ ਇਕ ਰੋੜਾ ਤਾਂ ਸਿੱਟ ਦੇ. ਪਰ ਕੋਈ ਰੋੜਾ ਨਾ ਡਿੱਗਿਆ।

ਉਸਤੋਂ ਬਾਅਦ ਲੋਕਾਂ ਦੇ ਇਕੱਠ ਨੂੰ ਸੰਬੋਧਨ ਹੁੰਦਿਆਂ ਜਾਣਕਾਰੀ ਦਿੱਤੀ ਕਿ ਕੋਈ ਚਲਾਕ ਜਾਂ ਦਿਮਾਗੀ ਤੌਰ 'ਤੇ ਹਿੱਲਿਆ ਹੋਇਆ ਮਨੁੱਖ ਹੀ ਰੋੜੇ ਸੁੱਟਦਾ ਹੈ। ਕੋਈ ਭੂਤ-ਪ੍ਰੇਤ ਨਹੀਂ ਹੁੰਦਾ। ਤੁਸੀਂ ਵੀ ਉਸ ਨੂੰ ਪਕੜ ਸਕਦੇ ਹੋ ਜਾਂ ਤੁਹਾਡੀ ਹਾਜ਼ਰੀ ਵਿਚ ਵੀ ਰੋੜਾ ਨਹੀਂ ਡਿੱਗੇਗਾ ਜੇ ਤੁਹਾਨੂੰ ਸਾਫ ਪਤਾ ਹੋਵੇ ਕਿ ਭੂਤ ਰੋੜਾ ਨਹੀਂ ਮਾਰ ਰਿਹਾ. ਕੋਈ ਮਨੁੱਖ ਹੀ ਰੋੜਾ ਮਾਰ ਰਿਹਾ ਹੈ। ਔਰਤ ਨੂੰ ਅਸੀਂ ਕਮਜ਼ੋਰ ਦਿਲ ਮੰਨਦੇ ਹਾਂ ਪਰ ਦੇਖੋ ਰਾਤ ਨੂੰ 11 ਵਜੇ ਤੁਹਾਡੇ ਤੋਂ ਅੱਗੇ ਪ੍ਰੋ.ਸੰਤੋਖ ਕੌਰ ਫਿਰ ਰਹੇ ਹਨ ਕਿਉਂਕਿ ਉਨ੍ਹਾਂ ਦੇ ਮਨ ਨੂੰ ਸਾਫ ਪਤਾ ਹੈ ਕਿ ਭੂਤ ਨਹੀਂ ਹੁੰਦੇ। ਅਸੀਂ ਉਸ ਮਨੁੱਖ ਨੂੰ ਫੜਣਾ ਹੈ ਜੋ ਕਾਰੇ ਕਰ ਰਿਹਾ ਹੈ।

ਉਸਤੋਂ ਬਾਅਦ ਵੀ ਰੋੜੇ ਨਹੀਂ ਵੱਜੇ।

ਡਾ.ਅਮਰਜੀਤ ਸਿੰਘ ਮਾਨ. ਸੰਗਰੂਰ

ਹੱਡ-ਬੀਤੀ:

## ਮੈਂ ਤਰਕਸ਼ੀਲ ਕਿਵੇਂ ਬਣਿਆ

ਬਚਪਨ ਤੋਂ ਹੀ ਮੈਨੂੰ ਛਾਣ-ਬੀਣ ਕਰਨ ਦੀ ਆਦਤ ਸੀ। ਇੱਕ ਵਾਰ ਮੇਰੀ ਮਾਂ ਨੇ ਦੇਵੀ ਦਾ ਵਰਤ ਰੱਖ ਕੇ ਸ਼ਾਮ ਤਾਰਾ ਚੜੇ ਚੰਦ ਨੂੰ ਪਾਣੀ ਦਾ ਅਰਘ ਕੱਚੀ ਮਿੱਟੀ ਦੀ ਮੱਘੀ ਨਾਲ ਦੇਣਾ ਸੀ। ਜਦ ਉਹ ਅਰਘ ਦੇਣ ਲੱਗੀ ਤਾਂ ਮੈਂ ਪਿੱਛੋਂ ਦੀ ਜਾ ਕੇ ਮੱਘੀ ਖੋਹ ਕੇ ਭੰਨ ਦਿੱਤੀ। ਜਦ ਉਹ ਗੜਵੀ ਨਾਲ ਚੰਦ ਨੂੰ ਪਾਣੀ ਦਿਖਾਕੇ ਅਰਘ ਦੇਣ ਲਈ ਗਈ ਤਾਂ ਮੈਂ ਗੜਵੀ ਖੋਹਕੇ ਪਾਣੀ ਡੋਲ ਦਿੱਤਾ ਤੇ ਮਾਂ ਤੋਂ ਡਰਦਾ ਮਾਰ ਭੱਜ ਗਿਆ। ਜਦ ਮੈਂ ਵਾਪਸ ਮੁੜਿਆ ਤਾਂ ਮਾਂ ਮੈਨੂੰ ਗੁੱਸੇ ਹੋਕੇ ਕਹਿਣ ਲੱਗੀ ਕਿ ਤੈਨੂੰ ਮਾਤਾ ਰਾਣੀ ਜ਼ਰੂਰ ਸਜ਼ਾ ਦੇਵੇਗੀ। ਇੱਕ ਦਿਨ ਮੈਂ ਮਾਂ ਨੂੰ ਪੁੱਛਿਆ ਕਿ ਮਾਤਾ ਰਾਣੀ ਮੈਨੂੰ ਕੀ ਸਜ਼ਾ ਦੇਵੇਗੀ ਤਾਂ ਮਾਂ ਨੇ ਕੋਈ ਜਵਾਬ ਨਾ ਦਿੱਤਾ। ਫਿਰ ਇਕ ਦਿਨ ਜਦ ਮੇਰੀ ਮਾਂ ਬਾਬੇ ਵਡਭਾਗ ਦੇ ਅਸਥਾਨ 'ਤੇ ਲੈ ਗਈ ਤਾਂ ਮੈਂ ਉਥੇ ਵੀ ਮੈਂ ਚੁੱਪ ਕਰਕੇ ਨਹੀਂ ਬੈਠਾ। ਮਾਂ ਨੇ ਮੈਨੂੰ ਦੱਸਿਆ ਕਿ ਬਾਬਾ ਹਰ ਘਰ 'ਤੇ ਪਹਿਰਾ ਦਿੰਦਾ ਹੈ। ਤਾਂ ਮੈਂ ਉਸ ਨੂੰ ਪੁੱਛਿਆ ਕਿ ਮੈਨੂੰ ਆਪਣੇ ਘਰ ਵਿਚ ਤਾਂ ਪਹਿਰਾ ਦਿੰਦਾ ਦਿਖਾਈ ਨਹੀਂ ਦਿੰਦਾ। ਉਸਨੇ ਸਾਡੇ ਘਰ ਵਿਚਲੀ ਬਾਬੇ ਦੀ ਤਸਵੀਰ ਵੱਲ ਇਸ਼ਾਰਾ ਕੀਤਾ। ਮੈਂ ਆਖਿਆ ਕਿ ਮੈਨੂੰ ਤਾਂ ਇਹ ਗੱਲ ਝੂਠ ਲਗਦੀ ਹੈ। ਬਚਪਨ ਦੀਆਂ ਅਨੇਕਾਂ ਅਜਿਹੀਆਂ ਘਟਨਾਵਾਂ ਮੇਰੇ ਜੀਵਨ ਨਾਲ ਜੁੜੀਆਂ ਹਨ ਜਦ ਮੈਂ ਭਰਮ-ਭੁਲੇਖਿਆਂ ਦਾ ਵਿਰੋਧ ਕੀਤਾ ਤੇ ਕਿਸੇ ਵੀ ਗੱਲ ਨੂੰ ਲਕੀਰ ਦਾ ਫਕੀਰ ਬਣਕੇ ਨਹੀਂ ਮੰਨਿਆ। ਸਾਡੇ ਘਰ ਵਾਲਿਆਂ ਦਾ ਪਿੰਡ ਦੇ ਡੇਰੇ ਵਿਚ ਅਕਸਰ ਹੀ ਆਉਣ ਜਾਣ ਸੀ। ਉਥੇ ਰਹਿੰਦੇ ਸੰਤ ਲੋਕਾਂ ਦੀ ਹਰ ਨਿੱਕੀ-ਮੋਟੀ ਬਿਮਾਰੀ ਦਾ ਹਥੌਲਾ ਪਾ ਕੇ ਇਲਾਜ ਕਰਿਆ ਕਰਦੇ ਸਨ। ਉਨ੍ਹਾਂ ਮੈਨੂੰ ਵੀ ਇਸ ਤਰ੍ਹਾਂ ਦੀਆਂ ਭਰਮ-ਭੁਲੇਖਿਆਂ ਵਿਚ ਪਾਉਣ ਵਾਲੀਆਂ ਕਈ ਪੁਸਤਕਾਂ ਪੜ੍ਹਨ ਨੂੰ ਦਿੱਤੀਆਂ। ਉਥੇ ਲੈ ਕੇ ਪੜ੍ਹੀ ਇੰਦਰ-ਜਾਲ ਦੀ ਨਾਂ ਦੀ ਪੁਸਤਕ ਬਾਰੇ ਮੈਨੂੰ ਚੰਗੀ ਤਰ੍ਹਾਂ ਯਾਦ ਹੈ। ਇਕ ਦਿਨ ਜਦ ਮਾਂ ਨੇ ਮੈਨੂੰ ਦੱਸਿਆ ਕਿ ਸੰਤ ਆਪਣੀ ਬਿਮਾਰੀ ਦਾ ਇਲਾਜ ਸ਼ਹਿਰ ਦੇ ਕਿਸੇ ਡਾਕਟਰ ਤੋਂ ਕਰਾਉਂਦੇ ਹਨ ਤਾਂ ਮੇਰੇ ਮਨ ਵਿਚ ਅਨੇਕਾਂ ਸਵਾਲ ਪੈਦਾ ਹੋਏ ਤੇ ਡੇਰੇ ਜਾਣਾ ਛੱਡ ਦਿੱਤਾ। ਇਸ ਘਟਨਾ ਤੋਂ ਬਾਅਦ ਜਵਾਨੀ ਵਿਚ ਧਰਮ ਦਾ ਪੈਰੋਕਾਰ ਬਣਕੇ ਮੈਂ ਭਗਤੀ ਵੀ ਕੀਤੀ ਪਰ ਮੈਨੂੰ ਮੇਰੀ ਇੱਛਾ ਅਨੁਸਾਰ ਕੁੱਝ ਵੀ ਹਾਸਲ ਨਹੀਂ ਹੋਇਆ। ਹੁਣ ਜਦ ਮੇਰਾ ਵਾਹ ਤਰਕਸ਼ੀਲਾਂ ਨਾਲ ਪਿਆ ਤਾਂ ਮੈਨੂੰ ਕੁੱਝ ਗਿਆਨ ਹਾਸਲ ਹੋਇਆ ਤੇ ਮੇਰੀ ਬਚਪਨ ਦੀ ਜਗਿਆਸਾ ਪੂਰੀ ਹੋਈ ਤੇ ਮੈਂ ਤਰਕਸ਼ੀਲ ਬਣ ਗਿਆ।

ਗਿਆਨੀ ਜਸਵੀਰ ਸਿੰਘ ਮਾਣਕਪੁਰ ਸ਼ਰੀਫ (ਰੋਪੜ)

## ਖੋਜ ਖਬਰ

### ਦੱਖਣੀ ਏਸ਼ੀਆ ਉਪਰ ਧੁੰਦ ਤੇ ਧੂੰਏ ਦੇ ਬੱਦਲ:

ਲੰਡਨ: ਭਾਰਤ ਅਤੇ ਸਾਰਾ ਦੱਖਣੀ ਏਸ਼ੀਆ, ਪ੍ਰਦੂਸ਼ਨ ਦੇ 3 ਕਿ.ਮੀ. ਮੋਟੇ ਕੰਬਲ ਨਾਲ ਢਕਿਆ ਹੋਇਆ ਹੈ । ਇਸ ਨੇ ਮੌਨਸੂਨਾਂ ਦੇ ਗੇੜ ਨੂੰ ਬੁਨਿਆਦੀ ਤੌਰ 'ਤੇ ਬਦਲ ਦਿੱਤਾ ਹੈ । ਇਸਨੇ ਭਾਰਤ ਦੀ ਚੌਲ ਦੀ ਪੈਦਾਵਾਰ ਨੂੰ ਖੋਰਾ ਲਾਇਆ ਹੈ ਅਤੇ ਸਾਹ ਦੇ ਰੋਗਾਂ ਨਾਲ ਹਜ਼ਾਰਾਂ ਵਿਅਕਤੀਆਂ ਨੂੰ ਮੌਤ ਦੇ ਘਾਟ ਉਤਾਰਿਆ ਹੈ । ਸੰਯੁਕਤ ਰਾਸ਼ਟਰ ਵਾਤਾਵਰਣ ਪ੍ਰੋਗਰਾਮ ਵਿਚ ਕੰਮ ਕਰਦੇ ਸਾਇੰਸਦਾਨਾਂ ਦਾ 'ਏਸ਼ੀਆ ਬ੍ਰਾਊਨ ਹੇਜ਼' ਉਤੇ ਅਧਿਐਨ ਸੋਮਵਾਰ ਨੂੰ ਪ੍ਰਕਾਸ਼ਿਤ ਹੋਇਆ ਹੈ । ਇਸ ਵਿਚ ਕਿਹਾ ਗਿਆ ਹੈ ਕਿ ਇਸ ਪ੍ਰਦੂਸ਼ਨ ਨਾਲ ਦੱਖਣੀ ਏਸ਼ੀਆ ਦੇਸ਼ਾਂ, ਖਾਸ ਤੌਰ 'ਤੇ ਭਾਰਤ ਦੀ ਆਰਥਕਤਾ ਨੂੰ ਖੋਰਾ ਲਗਣ ਦਾ ਖਤਰਾ ਹੈ । 200 ਵਿਗਿਆਨੀਆਂ ਦੇ ਅਧਿਐਨ ਅਨੁਸਾਰ ਇਸ ਧੁੰਦ ਵਿਚ ਸੁਆਹ, ਤੇਜ਼ਾਬੀ ਕਣ,, ਅਤੇ ਹੋਰ ਕਣ ਰਲੇ ਹੋਏ ਹਨ । ਵਿਗਿਆਨੀਆਂ ਦੀ ਇਸ ਟੀਮ ਵਿਚ ਏ.ਪੀ.ਮਿੱਤਰਾ, ਨੈਸ਼ਨਲ ਫਿਜੀਕਲ ਪ੍ਰਯੋਗਸ਼ਾਲਾ, ਵੀ ਰਾਮਾਨਾਥਨ, ਅਮਰੀਕਾ ਦੇ ਸਕਰਿਪਸ ਇੰਸਟੀਚਿਊਟ ਆਫ ਓਸ਼ਨੋਗਰਾਫੀ, ਨੋਬਲ ਇਲਾਮ ਜੇਤੂ ਪਾਲ ਕਰੂਜਨ ਜਰਮਨ ਸ਼ਾਮਲ ਹਨ । ਇੰਨਾ ਵਿਗਿਆਨਾਂ ਦਾ ਖਿਆਲ ਹੈ, ਆਉਣ ਵਾਲੇ 30 ਸਾਲਾਂ ਵਿਚ ਇਸ ਧੁੰਦ ਦੇ ਦੁਰ-ਪ੍ਰਭਾਵ ਹੋਰ ਪੈਣਗੇ । ਭਾਰਤ ਦੇ ਸੱਤ ਸ਼ਹਿਰਾਂ, ਜਿੰਨ੍ਹਾਂ 'ਚ ਅਹਿਮਦਾਬਾਦ, ਕਲਕੱਤਾ, ਦਿੱਲੀ ਅਤੇ ਮੁੰਬਈ ਸ਼ਾਮਲ ਹਨ, ਦਾ ਅਧਿਐਨ ਦਸਦਾ ਹੈ ਕਿ ਇਸ ਪ੍ਰਦੂਸਣ ਕਾਰਨ ਹਜ਼:ਰਾਂ ਵਿਅਕਤੀਆਂ ਦੀ ਮੌਤਾਂ ਸਾਹ ਰੋਗਾਂ ਕਾਰਨ ਹੋਈਆਂ ਹਨ । ਭਾਰਤ ਨਾਲ ਸਬੰਧ ਤੱਕ ਦਸਦੇ ਹਨ ਕਿ 1990 ਦੇ ਦਹਾਕੇ 'ਚ ਹਵਾ ਦੇ ਪ੍ਰਦੂਸਣ ਨਾਲ ਲਗਭਗ 24000 ਪ੍ਰਤੀ ਸਾਲ ਮੌਕੇ ਤੋਂ ਪਹਿਲਾਂ ਮੌਤਾਂ ਹੋਈਆਂ । ਇਸਤੋਂ ਬਾਅਦ ਇਸਦੀ ਗਿਣਤੀ 37000 ਪ੍ਰਤੀ ਸਾਲ ਤਕ ਵਧ ਗਈ ਹੈ । ਵਿਗਿਆਨੀਆਂ ਦਾ ਵਿਚਾਰ ਹੈ ਕਿ ਇਸ ਧੁੰਦ ਦਾ ਅਸਰ ਗਲੋਬਲ ਵੀ ਹੋ ਸਕਦਾ ਹੈ ।(ਟਾਈਮਜ਼ ਆਫ ਇੰਡੀਆ)

### 2. ਦਿਮਾਗ ਮਾੜੀਆਂ ਯਾਦਾਂ ਨੂੰ ਪੂੰਝਕੇ ਸੁੱਟ ਦਿੰਦਾ ਹੈ:

ਇਕ ਜਰਮਨ ਵਿਗਿਆਨੀ ਨੇ ਖੋਜ ਕੀਤੀ ਹੈ ਕਿ ਦਿਮਾਗ ਵਿਚ 'ਚੰਗਾ ਮਹਿਸੂਸ ਕਰਨ' ਵਾਲੇ ਇਕ ਰਸਾਇਣ ਵਿਚ ਹਸ਼ੀਸ਼ ਦਾ ਤੱਤ ਹੁੰਦਾ ਹੈ । ਇਸ ਖੋਲ ਨਾਲ ਤਣਾਓ ਅਤੇ ਭੈਅ ਵਰਗੇ ਰੋਗਾਂ ਲਈ ਨਵੀਆਂ ਇਲਾਜ ਵਿਧੀਆਂ ਲੱਭਣ 'ਚ ਮੱਦਦ ਮਿਲੇਗੀ । ਮਿਊਨਿਖ ਦੇ ਮਾਨਸਿਕ ਰੋਗਾਂ ਸਬੰਧੀ ਮੈਕਸ ਪਲੈਕ ਇੰਸਟੀਚਿਊਟ ਵਿਖੇ ਖੋਜੀਆਂ ਨੇ ਇਹ ਲੱਭਿਆ ਹੈ ਕਿ ਟੀ.ਐਚ.ਸੀ. ਵਾਂਗ ਦਿਮਾਗ ਵਿਚ ਇਕ ਕੁਦਰਤੀ ਰਸਾਇਦ ਹੁੰਦਾ ਹੈ, ਜੋ ਮਰੀਆਨਾ ਜਾਂ ਹਸ਼ੀਸ਼ ਵਰਗੀਆਂ ਨਸ਼ੀਲੀਆਂ ਦੁਆਈਆਂ ਵਿਚ ਪਾਇਆ ਜਾਂਦਾ ਹੈ । ਇਹ ਤੰਤੂ ਕੋਸ਼ਿਕਾਵਾਂ ਦੇ ਅਮਲ ਨੂੰ ਸੁੰਨ ਕਰਕੇ ਅਣਸੁਖਾਵੀਆਂ ਯਾਦਾਂ ਨੂੰ ਧੋ ਸਕਦਾ ਹੈ ।

●



## ਖਬਰ ਹੈ ਕਿ...

ਚੇਨਈ, ਅਗਸਤ 18: ਇਕ 70 ਸਾਲ ਦੇ ਮਦਰਾਸੀ 'ਦੇਵਪੁਰਸ਼' ਨੂੰ, ਹਰਿਆਣਾ ਦੇ ਕਰਨਾਲ ਕਸਬੇ ਦੀ ਇਕ ਜੁਆਨ ਕੁੜੀ ਨੂੰ ਉਧਾਲਣ ਤੇ ਜਬਰੀ ਵਿਆਹ ਕਰਨ ਦੇ ਜੁਰਮ ਵਿਚ, ਜੇਲ ਜਾਣਾ ਪਿਆ । ਦੋਸ਼ੀ ਸ਼ਿਵਾਸ਼ਕਤੀ, ਜੋ ਈਟਾਵਾਪੁਰਮ ਦਾ ਰਹਿਣ ਵਾਲਾ ਹੈ, ਨੂੰ ਸਨਿੱਚਰਵਾਰ ਨੂੰ ਗ੍ਰਿਫਤਾਰ ਕੀਤਾ ਗਿਆ । ਇਸ ਸਬੰਧੀ ਹਰਿਆਣਾ ਪੁਲਿਸ ਕੋਲ, ਲੜਕੀ ਦੇ ਮਾਪਿਆਂ ਨੇ ਪਰਚਾ ਦਰਜ ਕਰਵਾਇਆ ਸੀ । ਦੋਸ਼ੀ ਲੜਕੀ ਨੂੰ ਨੌਕਰੀ ਦਿਵਾਉਣ ਦੇ ਬਹਾਨੇ ਚੇਨਈ ਲਿਆਇਆ ਸੀ । ਪਰਚੇ ਮੁਤਾਬਕ, ਕੁੜੀ ਨੂੰ ਘਰ ਵਿਚ ਕੈਦ ਕਰਕੇ ਰੱਖਿਆ ਗਿਆ । ਜਿੱਥੋਂ ਲੜਕੀ ਨੇ ਆਪਣੀ ਮਾਂ ਨੂੰ ਫੋਨ 'ਤੇ ਸਾਰੀ ਗੱਲ ਦੱਸੀ । ਸਿਵਾਸਕਤੀ ਨੂੰ ਅਦਾਲਤੀ ਹਿਰਾਸਤ ਵਿਚ ਜੇਲ੍ਹ ਭੇਜ ਦਿੱਤਾ ਹੈ । ਦੇਵਪੁਰਸ਼, ਜੋ ਆਪਣੇ ਆਪ ਨੂੰ ਸ਼ਿਵਾ ਦਾ ਅਵਤਾਰ ਮੰਨਦਾ ਹੈ, ਕਈ ਔਰਤਾਂ ਦਾ ਜਿਨਸੀ ਸ਼ੋਸ਼ਣ ਕਰਨ ਦਾ ਦੋਸ਼ੀ ਦੱਸਿਆ ਜਾਂਦਾ ਹੈ । (ਪੀ.ਟੀ.ਆਈ.ਅੰਗਰੇਜ਼ੀ ਟ੍ਰੀਬਿਊਨ)

2 ਧਨਵੰਤ ਸਿੰਘ ਨੇ ਪੁੱਛਗਿੱਛ ਦੌਰਾਨ ਪੁਲਸ ਕੋਲ ਕਈ ਔਰਤਾਂ ਨਾਲ ਨਜਾਇਜ਼ ਸਬੰਧਾਂ ਨੂੰ ਕਬੂਲਿਆ

ਚੰਡੀਗੜ੍ਹ,2 ਸਤੰਬਰ(ਨ.ਜ.ਸ.)- ਆਪਣੀ ਐਸ਼-ਆਰਾਮ ਅਤੇ ਭੋਗ-ਵਿਲਾਸ ਵਾਲੀ ਜ਼ਿੰਦਗੀ ਬਾਰੇ ਸਨਸਨੀਖੇਜ਼ ਪ੍ਰਗਟਾਵਾ ਕਰਦਿਆਂ ਨੂਰ ਰੂਹਾਨੀ ਚੈਰੀਟੇਬਲ ਸੰਸਥਾਨ' ਦੇ ਮੁਖੀ ਬਾਬਾ ਧਨਵੰਤ ਸਿੰਘ ਨੇ ਪੁੱਛਗਿੱਛ ਦੌਰਾਨ ਪੁਲਸ ਕੋਲ ਸਵੀਕਾਰ ਕੀਤਾ ਕਿ ਵੱਖ-ਵੱਖ ਸਮਿਆਂ ਦੌਰਾਨ ਉਸ ਦੇ ਘੱਟੋ-ਘੱਟ ਛੇ ਔਰਤਾਂ ਨਾਲ ਨਜ਼ਾਇਜ਼ ਸਬੰਧ ਰਹੇ ਹਨ, ਜਿੰਨਾਂ 'ਚ ਉਹ ਲੜਕੀ ਵੀ ਸ਼ਾਮਲ ਹੈ, ਜਿਸ ਨਾਲ ਹੁਸ਼ਿਆਰਪੁਰ ਜ਼ਿਲੇ ਵਿਚ ਗੜ੍ਹਸ਼ੰਕਰ ਨੇੜੇ ਪੱਲੀ ਝਿੱਕੀ ਪਿੰਡ ਵਿਖੇ ਆਪਣੇ ਡੇਰੇ 'ਚ ਬਲਾਤਕਾਰ ਕਰਨ ਦਾ ਉਸ 'ਤੇ ਦੋਸ਼ ਹੈ !

ਧਨਵੰਤ ਸਿੰਘ ਪਿਛਲੇ ਕੁਝ ਦਿਨਾਂ ਤੋਂ ਹੁਸ਼ਿਆਰਪੁਰ ਪੁਲਸ ਦੀ ਹਿਰਾਸਤ ਵਿਚ ਹੈ । ਉਸ 'ਤੇ ਆਪਣੇ ਸ਼ਰਧਾਲੂ ਹਰਦੇਵ ਸਿੰਘ ਦੀ ਲੜਕੀ ਨਾਲ ਬਲਾਤਕਾਰ ਕਰਨ ਦਾ ਦੋਸ਼ ਹੈ ।....(ਨਵਾਂ ਜ਼ਮਾਨਾ, 3 ਸਤੰਬਰ, 2002)

2.ਬਲਾਤਕਾਰੀ ਬਾਬੇ ਨੂੰ ਸਖਤ ਤੋਂ ਸਖਤ ਸਜ਼ਾ ਮਿਲਣ ਨੂੰ ਸਰਕਾਰ ਯਕੀਨੀ ਬਣਾਵੇ : ਡਾਂਗ

ਛੇਹਰਟਾ,2ਸਤੰਬਰ(ਨ.ਜ.ਸ.)- ਭਾਰਤੀ ਕਮਿਊਨਿਸਟ ਪਾਰਟੀ ਦੇ ਸੀਨੀਅਰ ਲੀਡਰ ਸ੍ਰੀ ਸਤਪਾਲ ਡਾਂਗ ਨੇ ਪੰਜਾਬ ਦੇ ਮੁਖ ਮੰਤਰੀ ...ਨੂੰ ਲਿਖੇ ਇਕ ਪੱਤਰ ਵਿਚ ਕਿਹਾ ਹੈ ਕਿ...ਕੁਝ ਪੁਲਸ ਅਫਸਰਾਂ ਨੇ ਅਖੌਤੀ 'ਨੂਰ ਵਿਸ਼ਵ ਰੂਹਾਨੀ ਚੈਰੀਟੇਬਲ ਸੰਸਥਾਨ' ਦੇ ਚੇਅਰਮੈਨ ਬਾਬਾ ਧਨਵੰਤ ਸਿੰਘ ਨੂੰ ਇਕ ਸਾਲ ਪਹਿਲਾਂ ਆਪਣੇ ਡੇਰੇ ਵਿਚ ਇਕ ਲੜਕੀ ਨਾਲ ਬਲਾਤਕਾਰ ਕਰਨ ਦੇ ਦੋਸ਼ ਵਿਚ ਗ੍ਰਿਫਤਾਰ ਕਰ ਲਿਆ ਹੈ...ਇਹ ਉਹੀ ਕੇਸ ਹੈ ਜਿਸ ਵਿਚ ਬਲਾਤਕਾਰ ਦੀ ਸ਼ਿਕਾਰ ਲੜਕੀ ਦੇ ਪਿਤਾ ਨੇ ਅਕਾਲ ਤਖਤ ਦੇ ਜਥੇਦਾਰ ਤੋਂ ਇਨਸਾਫ ਮੰਗਿਆ ਤੇ ਜਿਸ ਵਿਚੋਂ ਦੋਸ਼ੀ ਨੂੰ ਮਾਮਲੀ ਜਿਹੀ 'ਧਾਰਮਿਕ' ਸਜ਼ਾ ਤੋਂ ਬਾਅਦ ਛੱਡ ਦਿੱਤਾ ਗਿਆ ।...ਸ੍ਰੀ ਸਤਪਾਲ ਡਾਂਗ ਨੇ ਨੇ ਯਕੀਨ ਪ੍ਰਗਟ ਕੀਤਾ ਕਿ ਇਕ ਧਰਮ ਨਿਰਪੱਖ ਸਰਕਾਰ....ਧਾਰਮਿਕ ਆਗੂਆਂ ਦਾ ਇਸ ਕੇਸ ਤੇ ਅਜਿਹੇ ਹੀ ਦੂਸਰੇ ਅਪਰਾਧਿਕ ਮਾਮਲਿਆਂ ਨਾਲ ਕੋਈ ਵਾਸਤਾ ਨਹੀਂ ਹੈ ।...ਉਨ੍ਹਾਂ ਮੁੱਖ ਮੰਤਰੀ ਤੋਂ ਮੰਗ ਕੀਤੀ ਕਿ ਇਸ ਗੱਲ ਨੂੰ ਪੂਰੀ ਤਰ੍ਹਾਂ ਯਕੀਨੀ ਬਣਾਇਆ ਜਾਵੇ ਕਿ ਅਖੌਤੀ ਬਾਬੇ ਨੂੰ ਸਖਤ ਤੋਂ ਸਖਤ ਸਜ਼ਾ ਮਿਲੇ ।

(ਨਵਾਂ ਜ਼ਮਾਨਾ 3 ਸਤੰਬਰ,2002)

3. ਗੰ੍ਥੀ ਵੱਲੋਂ ਪੰਜ ਸਾਲਾ ਬੱਚੇ ਨਾਲ ਬਦਫੈਲੀ :

ਮੋਗਾ, 20 ਸਤੰਬਰ,(ਪੀ.ਟੀ.ਆਈ)ਪਿੰਡ ਕਾਲੇਕੇ ਦੇ ਗੁਰਦੁਆਰੇ ਦੇ ਇਕ ਨੌਜਵਾਨ ਗੰ੍ਥੀ ਵਲੋਂ ਇਕ ਪੰਜ ਸਾਲਾ ਲੜਕੇ ਨਾਲ ਕਥਿਤ ਤੌਰ 'ਤੇ ਬਦਫੈਲੀ ਕੀਤੀ ਗਈ । ਬਦਫੈਲੀ ਕਰਨ ਤੋਂ ਬਾਅਦ ਗੰ੍ਥੀ ਫਰਾਰ ਹੋ ਗਿਆ । ਲੜਕੇ ਦੇ ਨਾਨਾ ਭਗਵਾਨ ਸਿੰਘ ਵੱਲੋਂ ਪੁਲਿਸ ਕੋਲ ਲਿਖਵਾਈ ਸ਼ਿਕਾਇਤ ਵਿਚ ਦੱਸਿਆ ਗਿਆ ਕਿ ਐਤਵਾਰ ਨੂੰ ਦੁਪਹਿਰ ਵੇਲੇ ਉਨ੍ਹਾਂ ਦਾ ਦੋਹਤਾ ਗੁਰਦੁਆਰੇ ਸਾਹਮਣੇ ਖੇਡ ਰਿਹਾ ਸੀ ਕਿ ਗੁਰਦੁਆਰੇ ਦਾ ਗੰ੍ਥੀ ਕਰਮਜੀਤ ਸਿੰਘ ਉਸ ਨੂੰ ਬੁਲਾ ਕੇ ਕਮਰੇ ਅੰਦਰ ਲੈ ਗਿਆ । ਉਸ ਤੋਂ ਬਾਅਦ ਉਸ ਨੇ ਲੜਕੇ ਨਾਲ ਕਥਿਤ ਤੌਰ 'ਤੇ ਬਦਫੈਲੀ ਕੀਤੀ । ਪੁਲਿਸ ਨੇ ਦੱਸਿਆ ਕਿ ਲੜਕੇ ਨੂੰ ਗੁਰਦੁਆਰੇ ਦੇ ਕਮਰੇ 'ਚ ਬੇਹੋਸ਼ੀ ਦੀ ਹਾਲਤ ਵਿਚ ਪਾਇਆ ਗਿਆ । ਗੰ੍ਥੀ ਇਹ ਕਾਰਾ ਕਰਨ ਤੋਂ ਬਾਅਦ ਭੱਜਣ ਵਿਚ ਕਾਮਯਾਬ ਹੋ ਗਿਆ ਸੀ । ਉਪ-ਪੁਲਿਸ ਕਪਤਾਨ ਬਾਘਾ ਪੁਰਾਣਾ...ਨੇ ਦੱਸਿਆ ਕਿ ਦੇਰ ਸ਼ਾਮ ਨੂੰ ਪੁਲਿਸ ਨੇ ਦੋਸ਼ੀ ਗੰ੍ਥੀ ਨੂੰ ਗ੍ਰਿਫਤਾਰ ਕਰ ਲਿਆ ਹੈ । (ਦੇਸ਼ ਸੇਵਕ, 1.10.2002)

4.ਮੰਦਰ 'ਤੇ ਕਾਬਜ਼ੇ ਨੂੰ ਲੈ ਕੇ ਦੋ ਧੜਿਆਂ'ਚ ਘਸੁੰਨ ਮੁੱਕੀ

ਅੰਮ੍ਰਿਤਸਰ(ਪ.ਪ.) ਹਿੰਦੂ ਧਰਮ ਦੇ ਪਵਿੱਤਰ ਦੁਰਗਿਆਨਾ ਮੰਦਿਰ ਵਿਚ ਅੱਜ ਉਸ ਵੇਲੇ ਘਸੁੰਨ ਮੁੱਕੀ ਦਾ ਦੌਰ ਚੱਲਿਆ ਜਦੋਂ ਕਾਂਗਰਸ ਦੇ ਵਰਕਰਾਂ ਨੇ ਭਾਜਪਾ ਦੁਆਰਾ ਬਣਾਈ ਕਮੇਟੀ ਨੂੰ ਲਾਂਭੇ ਕਰਨ ਕਰਕੇ ਮੁੜ ਦੁਰਗਿਆਨਾ ਮੰਦਿਰ ਕੰਪਲੈਕਸ 'ਤੇ ਕਬਜ਼ਾ ਕਰ ਲਿਆ ਤੇ ਕਮੇਟੀ ਦੇ ਪ੍ਰਧਾਨ ਗੋਪੀ ਚੰਦ ਭਾਟੀਆ ਨੇ ਐਲਾਨ ਕਰ ਦਿੱਤਾ ਕਿ ਉਹ ਆਪਣੇ ਅਧਿਕਾਰਾਂ ਦੀ ਵਰਤੋਂ ਕਰਦੇ ਹੋਏ ਮੁੜ 1997 ਵਾਲੀ ਪਹਿਲੀ ਕਮੇਟੀ ਬਹਾਲ ਕਰਦੇ ਹਨ ।...

(ਦੇਸ਼ ਸੇਵਕ, 7.10.2002)ਪੇਸ਼ਕਸ਼:ਲਖਵਿੰਦਰ ਹਾਲੀ

ਭੁੱਲ ਦੀ ਸੋਧ: ਸਤੰਬਰ ਅੰਕ ਵਿਚ ਮਿੰਨੀ ਕਹਾਣੀ 'ਸੇਵਾ' ਮਲਕੀਤ ਮੀਤ, ਮੰਡੀ ਕਲਾਂ ਦੀ ਰਚਨਾ ਸੀ

# ਆਓ ਜਾਦੂ ਸਿੱਖੀਏ

ਬੱਚਿਓ, ਇਸ ਵਾਰ ਦੀ ਆਈਟਮ ਬੜੀ ਰੋਚਕ ਤੇ ਤੁਹਾਡੀ ਪੇਸ਼ਕਾਰੀ ਦਾ ਪੱਧਰ ਪਰਖਣ ਲਈ ਹੈ। ਇਸ ਆਈਟਮ ਨੂੰ ਜਿੰਨੇ ਵਾਰੀ ਵੀ ਤੁਸੀਂ ਪੇਸ਼ ਕਰੋਗੇ ਓਨੇ ਵਾਰੀ ਹੀ ਇਸ ਨੂੰ ਨਵੇਂ ਢੰਗ ਨਾਲ ਪੇਸ਼ ਕਰ ਸਕਦੇ ਹੋ। ਸੋ ਆਓ ਸ਼ੁਰੂ ਕਰੀਏ।

ਇਕ ਗਿਲਾਸ ਜੋ ਤੁਹਾਡੇ ਕੋਲ ਬਕਸੇ ਅੰਦਰ ਜਾਂ ਮੇਜ ਹੇਠਾਂ ਤੋਂ ਚੁੱਕਿਆ ਹੈ ਦੁੱਧ ਦਾ ਭਰਿਆ ਹੋਇਆ ਹੈ। ਇਸ ਦੁੱਧ ਨੂੰ ਤੁਸੀਂ ਪੰਡਾਲ ਵਿਚੋਂ ਸੱਦ ਕੇ ਇਕ ਬੱਚੇ ਨੂੰ ਪਿਲਾਉਣਾ ਹੈ। ਦੁੱਧ ਪਿਲਾਉਣ ਦਾ ਤਰੀਕਾ ਵੱਖਰਾ ਹੈ। ਇਕ ਅਖਬਾਰ ਦਾ ਪੇਜ ਲੈ ਕੇ ਉਸ ਨੂੰ ਦੂਹਰਾ ਕਰਕੇ ਇਕ ਕੀਪ-ਨੁਮਾ ਅਕਾਰ ਦੇ ਦਿਓ। ਬੱਚੇ ਨੂੰ ਮੂੰਹ ਅੱਗੇ ਓਕ (ਬੁੱਕ) ਕਰਕੇ ਪੀਣ ਲਈ ਤਿਆਰ ਕਰੋ ਤੇ ਅਖਬਾਰ ਦੀ ਬਣਾਈ ਕੀਪ ਉਸਦੀ ਓਕ ਵਿਚ ਲਗਾ ਦਿਓ। ਹੁਣ ਗਿਲਾਸ ਵਿਚਲੇ ਦੁੱਧ ਨੂੰ ਅਖਬਾਰ ਦੀ ਬਣੀ ਕੀਪ ਵਿਚ ਉਲਟਾਉਣਾ ਸ਼ੁਰੂ ਕਰੋ। ਕੀਪ ਵਿਚ ਦੁੱਧ ਪੈਂਦਾ ਸਿਰਫ ਤੁਹਾਨੂੰ ਹੀ ਦਿਸਣਾ ਚਾਹੀਦਾ ਹੈ। ਜਦੋਂ ਅੱਧਾ ਗਿਲਾਸ ਦੁੱਧ ਦਾ ਖਾਲੀ ਹੋ ਜਾਵੇ ਤਾਂ ਉਸ ਨੂੰ ਦਰਸ਼ਕਾਂ ਸਾਹਮਣੇ ਹਿਲਾ ਕੇ ਦਿਖਾ ਦਿਓ ਕਿ ਅੱਧਾ ਗਿਲਾਸ ਦੁੱਧ ਕੀਪ ਵਿਚ ਪੈ ਗਿਆ ਹੈ। ਫਿਰ ਬਾਕੀ ਅੱਧਾ ਗਿਲਾਸ ਦੁੱਧ ਦੀ ਪਹਿਲਾਂ ਦੀ ਤਰ੍ਹਾਂ ਅਖਬਾਰ-ਨੁਮਾ ਕੀਪ ਵਿਚ ਪਾ ਦਿਓ। ਗਿਲਾਸ ਖਾਲੀ ਕਰਕੇ ਮੇਜ਼ ਉਪਰ ਰੱਖ ਦਿਓ। ਹੁਣ ਅਖਬਾਰ ਦੀ ਕੀਪ ਨੂੰ ਹੱਥ ਮਾਰ ਕੇ ਓਕ ਦੇ ਵਿਚ ਹੀ ਢਾਹ ਦਿਓ ਅਤੇ ਫਿਰ ਅਖਬਾਰ ਨੂੰ ਖੋਲ੍ਹ ਕੇ ਦਰਸ਼ਕਾਂ ਨੂੰ ਦਿਖਾਓ। ਪੂਰਾ ਗਿਲਾਸ ਦੁੱਧ ਅਖਬਾਰ ਵਿਚ ਪੈਣ ਦੇ ਬਾਵਜੂਦ ਅਖਬਾਰ ਗਿੱਲਾ ਨਹੀਂ ਹੋਵੇਗਾ। ਹੁਣ ਤੁਸੀਂ ਬੱਚੇ ਨੂੰ ਜਾਦੂ ਵਾਲਾ ਦੁੱਧ ਪਿਲਾ ਦਿਤਾ ਹੈ ਤੇ ਜਦੋਂ ਵੀ ਬੱਚੇ ਦੇ ਕੰਨ ਨੂੰ ਮਰੋੜ ਕੇ ਉਸ ਹੇਠਾਂ ਗਿਲਾਸ ਕਰੋਗੇ ਤਾਂ ਕੰਨ ਵਿਚੋਂ ਦੁੱਧ ਦਾ ਗਿਲਾਸ ਭਰ ਜਾਵੇਗਾ। ਫਿਰ ਕਿਸੇ ਹੋਰ ਬੱਚੇ ਨੂੰ ਦਰਸ਼ਕਾਂ ਵਿਚੋਂ ਸੱਦ ਕੇ ਦੁੱਧ ਪਿਲਾਓ। ਪਰ ਦੁੱਧ ਪਿਲਾਉਣ ਦਾ ਤਰੀਕਾ ਇਸ ਵਾਰ ਵੱਖਰਾ ਹੈ। ਬੱਚੇ ਨੂੰ ਕਹੋ ਕਿ ਉਹ ਦੁੱਧ ਪੀਣ ਲਈ ਤਿਆਰ ਹੋ ਜਾਵੇ। ਆਪਣੇ ਹੱਥ ਦਾ ਅੰਗੂਠਾ ਮੂੰਹ ਵਿਚ ਪਾ ਕੇ ਚੁੰਘਣੀ ਵਾਂਗੂ ਪਾ ਕੇ ਚੁੰਘਣਾ ਸ਼ੁਰੂ ਕਰੇ। ਤੁਹਾਡੇ ਹੱਥ ਵਿਚਲੇ ਗਿਲਾਸ ਵਿਚੋਂ ਦੁੱਧ ਘਟਣਾ ਸ਼ੁਰੂ। ਹੋਲੀ ਹੋਲੀ ਗਿਲਾਸ ਵਿਚੋਂ ਸਾਰਾ ਦੁੱਧ ਗਾਇਬ। ਹੁਣ ਬਜ਼ਾਰ ਵਿਚ ਮਿਲਦੇ ਮਿਲਾਵਟ ਵਾਲੇ ਪਤਲੇ ਦੁੱਧ ਦਾ ਵਾਸਤਾ ਪਾ ਕੇ ਜਾਂ ਜੇਕਰ ਮਿਲਾਈ ਵਾਲੇ ਦੁੱਧ ਦੀ ਜਰੂਰਤ ਹੋਵੇ ਤਾਂ ਬੱਚੇ ਦਾ ਕੰਨ ਨਹੀਂ ਮਰੋੜਨਾ ਸਗੋਂ ਉਸਦਾ ਨੱਕ ਘੁਟਦੇ ਹੋਏ ਗਿਲਾਸ ਨੱਕ ਹੇਠਾਂ ਕਰੋ। ਦੁੱਧ ਦਾ ਗਿਲਾਸ ਫਿਰ ਭਰ ਜਾਵੇਗਾ। ਹੁਣ ਪੰਡਾਲ ਵਿਚੋਂ ਗਾੜ੍ਹਾ ਦੁੱਧ ਪੀਣ ਵਾਲਾ ਦਰਸ਼ਕ ਸੱਦੋ। ਕੋਈ ਨਹੀਂ ਆਵਗੇ। ਦੁੱਧ ਦਾ ਗਿਲਾਸ ਆਪਣੇ ਮੂੰਹ ਨਾਲ ਲਗਾ ਕੇ ਖਾਲੀ ਕਰ ਦਿਓ। ਦਰਸ਼ਕ ਹੱਸਣਗੇ।

ਆਈਟਮ ਦੀ ਤਿਆਰੀ : ਇਕ ਕੱਚ (ਸ਼ੀਸ਼ੇ) ਦਾ (ਪਾਰਦਰਸ਼ੀ) ਲਾਈਨਦਾਰ ਵੱਡਾ ਗਿਲਾਸ ਲਓ। ਇਕ ਕੱਚ ਦਾ ਛੋਟਾ ਗਿਲਾਸ ਜੋ ਵੱਡੇ ਗਿਲਾਸ ਦੇ ਅੰਦਰ ਸਮਾ ਸਕੇ ਅਤੇ ਲਗਭਗ ਇਕ ਇੰਚ ਉਪਰੋਂ ਨੀਵਾਂ ਰਹੇ। ਛੋਟੇ ਗਿਲਾਸ ਦੇ ਉਪਰ ਇਕ ਗੋਲ ਸ਼ੀਸ਼ੇ ਜਾਂ ਪਲਾਸਟਿਕ ਦਾ ਗੋਲ ਪੀਸ ਕੱਟ ਕੇ ਫਿਕਸ ਕਰ ਦਿਓ ਅਤੇ ਇਕ ਸਪਰਿੰਗ ਛੋਟੇ ਗਿਲਾਸ ਦੇ ਹੇਠਾਂ ਲਗਾ ਕੇ ਅਰਡਾਈਟ (ਪੇਸਟ) ਨਾਲ ਫਿਟ ਕਰ ਦਿਓ। ਸਪਰਿੰਗ ਲਗਾਉਣ ਤੇ ਛੋਟਾ ਗਿਲਾਸ ਵੱਡੇ ਗਿਲਾਸ ਵਿਚ ਪਾਉਣ ਤੋਂ ਬਾਅਦ ਨਾ ਤਾਂ ਉਪਰ ਦਿਸਣਾ ਚਾਹੀਦਾ ਹੈ ਅਤੇ ਨਾ ਹੀ ਜ਼ਿਆਦਾ ਨੀਵਾਂ ਰਹਿਣਾ ਚਾਹੀਦਾ ਹੈ। ਹੁਣ ਗਿਲਾਸ ਵਿਚ ਲਗਭਗ 50 ਗ੍ਰਾਮ ਦੁੱਧ ਦਿਓ ਜਾਂ ਓਨਾ ਦੁੱਧ ਪਾਓ ਜਿੰਨਾ ਦੁੱਧ ਛੋਟੇ ਗਿਲਾਸ ਨੂੰ ਦਬਾਉਣ ਸਮੇਂ ਵੱਡੇ ਗਿਲਾਸ ਨੂੰ ਉਪਰ ਤੱਕ ਭਰ ਜਾਵੇ। ਗਿਲਾਸ ਵਿਚ ਜਿੰਨਾ ਦੁੱਧ ਪਹਿਲਾਂ ਪਾਉਣਾ ਹੈ ਉਥੋਂ ਤੱਕ ਵੱਡੇ ਗਿਲਾਸ ਤੇ ਕਾਲੀ ਟੇਪ ਜਾਂ ਰੰਗ ਕਰ ਦਿਓ। ਆਈਟਮ ਤਿਆਰ ਹੈ। ਜਦੋਂ ਗਿਲਾਸ ਦੁੱਧ ਦਾ ਭਰਨਾ ਹੈ ਤਾਂ ਛੋਟੇ ਗਿਲਾਸ ਨੂੰ ਦਬਾਅ ਦਿਓ। ਜਦੋਂ ਖਾਲੀ ਦਿਖਾਉਣਾ ਹੈ ਤਾਂ ਉਂਗਲੀ ਦਾ ਦਬਾਅ ਖਤਮ ਕਰ ਦਿਓ। ਜਦੋਂ ਦੁੱਧ ਹੋਲੀ ਹੋਲੀ ਘਟਦਾ ਦਿਖਾਉਣਾ ਹੈ ਤਾਂ ਛੋਟੇ ਗਿਲਾਸ ਉਪਰ ਦਬਾਅ ਹੋਲੀ ਹੋਲੀ ਘਟਾਉਣਾ ਹੈ। ਇਹ ਕੰਮ ਬਹੁਤ ਸਾਵਧਾਨੀ ਨਾਲ ਕਰਨਾ ਹੈ। ਬਾਕੀ ਇਸ ਆਈਟਮ ਨਾਲ ਹੋਰ ਵੀ ਬਹੁਤ ਸਾਰੀਆਂ ਰੋਚਕ ਕਹਾਣੀਆਂ ਦੁੱਧ ਦੇ ਸੰਕਟ ਦੀਆਂ, ਹਵਾ ਵਿਚੋਂ ਦੁੱਧ ਚੋਣ ਆਦਿ ਦੀਆਂ ਪੇਸ਼ ਕਰਕੇ ਰੋਚਕ ਬਣਾ ਸਕਦੇ ਹੋ।







...ਰਜਿੰਦਰ ਭਦੌੜ



# ਸਰਗਰਮੀਆਂ

ਇਕਾਈ ਖੰਨਾ: 1.ਇਸ ਇਕਾਈ ਵੱਲੋਂ ਮਿਤੀ 8.9.2002 ਨੂੰ ਨੌਜਵਾਨ ਵਰਗ ਵਿਚ ਵਧ ਰਹੇ ਨਸ਼ਿਆਂ ਦੇ ਰੁਝਾਨ ਦਾ, ਸਮਾਜ ਦੇ ਸੁਚੇਤ ਵਰਗ ਲਈ ਚਿੰਤਾ ਦਾ ਵਿਸ਼ਾ ਬਣਿਆ ਹੋਇਆ ਹੈ। ਇਸੇ ਨੂੰ ਮੁੱਖ ਰੱਖ ਕੇ ਇਸ ਇਕਾਈ ਨੇ ਉਕਤ ਵਿਸ਼ੇ 'ਤੇ ਇਕ ਸੈਮੀਨਾਰ ਕਰਵਾਇਆ। ਜਿਸ ਵਿਚ ਇਲਾਕੇ ਦੇ ਬੁੱਧੀਜੀਵੀ ਵਰਗ ਤੇ ਖਾਸ ਤੌਰ 'ਤੇ ਔਰਤਾਂ ਨੇ ਵਿਸ਼ੇਸ਼ ਦਿਲਚਸਪੀ ਦਿਖਾਈ ਹੈ। ਸੈਮੀਨਾਰ ਦੇ ਸ਼ੁਰੂ ਵਿਚ ਬਲਬੀਰ ਸਿੰਘ, ਸਕਿੰਦਰ ਸਿੰਘ, ਰਾਕੇਸ਼ ਨੀਵਾਂ ਤੇ ਜਗਜੀਤ ਸਿੰਘ ਨੇ ਤਰਕਸ਼ੀਲਤਾ ਤੇ ਭਰੂਣ ਹੱਤਿਆ ਬਾਰੇ ਕਵਿਤਾਵਾਂ ਪੜ੍ਹੀਆਂ। "ਨਸ਼ੇ ਤੇ ਸਮਾਜ" ਵਿਸ਼ੇ 'ਤੇ ਮਾ.ਮਹਿੰਦਰ ਸਿੰਘ ਦੁਆਰਾ ਪਰਚਾ ਪੜ੍ਹਿਆ ਗਿਆ। ਇਸ ਉਪਰੰਤ ਮਾਨਸਿਕ ਰੋਗਾਂ ਤੇ ਨਸ਼ਾ ਮੁਕਤੀ ਦੇ ਮਾਹਰ ਡਾ.ਰਾਜੀਵ ਗੁਪਤਾ ਐਮ.ਡੀ. ਨੇ ਸਲਾਈਡਾਂ ਦੀ ਮਦਦ ਨਾਲ ਇਕ ਭਾਵਪੂਰਤ ਭਾਸ਼ਣ ਕੀਤਾ। ਨੌਜਵਾਨ ਵਰਗ ਵਿਚ ਨਸ਼ੇ ਕਿਵੇਂ ਵਧ ਰਹੇ ਹਨ, ਇਨ੍ਹਾਂ ਦਾ ਪਤਾ ਕਿਵੇਂ ਲਾਇਆ ਜਾਵੇ, ਵੱਡੇ ਹੋਏ ਬੱਚੇ ਦੇ ਸੁਭਾਅ ਦੀ ਤਬਦੀਲੀ ਨੋਟ ਕਿਵੇਂ ਕੀਤੀ ਜਾਵੇ ਇਸ ਬਾਰੇ ਭਰਪੂਰ ਜਾਣਕਾਰੀ ਦਿੱਤੀ। ਉਨ੍ਹਾਂ ਕਿਹਾ ਕਿ ਨਸ਼ਾ ਕਰਨ ਲਈ ਸਭ ਤੋਂ ਸੁਰੱਖਿਅਤ ਸਥਾਨ ਬਾਥਰੂਮ ਜਾਂ ਟਾਇਲਟ ਹਨ। ਅਗਰ ਬੱਚਾ ਇਨ੍ਹਾਂ ਵਿਚ ਵੱਧ ਸਮਾਂ ਲਗਾਉਂਦਾ ਹੈ ਤਾਂ ਜ਼ਰੂਰ ਗੌਰ ਕੀਤੀ ਜਾਵੇ। ਪੜ੍ਹਨ ਵਾਲੇ ਕਮਰੇ ਦੀ ਤਲਾਸ਼ੀ ਦੀ ਵੀ ਲੋੜ ਹੈ। ਨਸ਼ੇ ਨੂੰ ਰੋਕਣ ਲਈ ਵੱਖ ਵੱਖ ਢੰਗਾਂ ਬਾਰੇ ਵੀ ਵਿਸਥਾਰ ਨਾਲ ਦੱਸਿਆ। ਡਾ.ਰਾਜੀਵ ਗੁਪਤਾ ਤੋਂ ਬਾਅਦ ਪੰਜਾਬ ਚਿਲਡਰਨ ਮਿਸ਼ਨ ਦੇ ਚੇਅਰਮੈਨ ਸ੍ਰੀ ਰਾਜਪਾਲ ਨੇ ਵੀ ਨਸ਼ਿਆਂ ਬਾਰੇ ਪਰਚਾ ਪੜ੍ਹਿਆ। ਵਿਚ-ਵਿਚ ਨਸ਼ਈਆਂ ਬਾਰੇ ਚੁਟਕਲੇ ਸੁਣਾ ਕੇ ਮਹੌਲ ਨੂੰ ਖੁਸ਼ਗਵਾਰ ਵੀ ਰੱਖਿਆ ਗਿਆ। ਸੁਸਾਇਟੀ ਦੇ ਸੂਬਾ ਪ੍ਰਧਾਨ ਬਲਵਿੰਦਰ ਬਰਨਾਲਾ ਨੇ ਸੁਸਾਇਟੀ ਵੱਲੋਂ ਕੀਤੇ ਜਾ ਰਹੇ ਕੰਮਾਂ ਬਾਰੇ, ਨਸ਼ਿਆਂ ਕਾਰਨ ਸਮਾਜ ਵਿਚ ਆ ਰਹੀ ਗਿਰਾਵਟ ਬਾਰੇ, ਨਸ਼ਿਆਂ ਦੇ ਮਾਨਸਿਕ ਰੋਗਾਂ ਦਾ ਕਾਰਨ ਬਣਨ ਬਾਰੇ ਵਿਸਥਾਰ ਨਾਲ ਦੱਸਿਆ। ਹੋਰਨਾਂ ਤੋਂ ਇਲਾਵਾ ਸ਼ਹੀਦ ਭਗਤ ਸਿੰਘ ਵਿਚਾਰ ਮੰਚ ਦੇ ਸਕੱਤਰ ਜਸਵੰਤ ਜ਼ੀਰਖ ਨੇ ਵੀ ਆਪਣੇ ਵਿਚਾਰ ਰੱਖੇ। ਸੁਸਾਇਟੀ ਦੇ ਲੁਧਿਆਣਾ ਜੋਨਲ ਪ੍ਰਧਾਨ ਹਰਭਜਨ ਸਿੰਘ ਵਲੋਂ ਵੀ ਨਸ਼ਿਆਂ ਦੀ ਵਰਤੋਂ ਅਤੇ ਤਰਕਸ਼ੀਲਤਾ ਬਾਰੇ ਆਪਣ ਵਿਚਾਰ ਪੇਸ਼ ਕੀਤੇ ਗਏ। ਪ੍ਰੋਗਰਾਮ ਦੇ ਆਖਰੀ ਦੌਰ ਵਿਚ ਨਸ਼ਿਆਂ ਬਾਰੇ ਪੁੱਛੇ ਪ੍ਰਸ਼ਨਾਂ ਦੇ ਉਤਰ ਦਿੱਤੇ ਗਏ। ਦਰਸ਼ਕਾਂ ਵਿਚੋਂ ਖਾਸ ਤੌਰ 'ਤੇ ਔਰਤਾਂ ਵੱਲੋਂ ਨਸ਼ਿਆਂ ਦੀ ਰੋਕਥਾਮ ਬਾਰੇ ਪ੍ਰਸ਼ਨ ਪੁੱਛੇ ਗਏ ਜਿੰਨ੍ਹਾਂ ਦੇ ਜਵਾਬ ਡਾ.ਰਜੀਵ ਗੁਪਤਾ ਨੇ ਬੜੇ ਹੀ ਸੁਚੱਜੇ ਢੰਗ ਨਾਲ ਦਿੱਤੇ। ਡਾ.ਸਾਹਿਬ ਨੇ ਦੱਸਿਆ, ਇਸ ਸਮੇਂ ਕਾਲਜਾਂ ਵਿਚ ਸਭ ਤੋਂ ਖਤਰਨਾਕ ਨਸ਼ਾ ਸਮੈਕ ਚੱਲ ਰਿਹਾ ਹੈ ਜੋ ਬਹੁਤ ਮਹਿੰਗਾ ਹੋਣ ਕਰਕੇ ਮਨੁੱਖ ਨੂੰ ਕੰਗਾਲ ਬਣਾ ਦਿੰਦਾ ਹੈ। ਸੈਮੀਨਾਰ ਦੇ ਅਖੀਰਵਿਚ ਉਨ੍ਹਾਂ 6 ਵਿਅਕਤੀਆਂ ਨੂੰ ਸੁਸਾਇਟੀ ਵੱਲੋਂ ਸਨਮਾਨ ਪੱਤਰ ਦਿੱਤੇ ਗਏ ਜਿਨ੍ਹਾਂ ਮਰਨ ਉਪਰੰਤ ਅੰਗ-ਦਾਨ ਦੇ ਫਾਰਮ ਭਰੇ। ਪ੍ਰਸਿੱਧ ਬਲੱਡ ਦਾਨੀ ਸ੍ਰੀ ਮਸਤ ਰਾਮ ਜੋਸ਼ੀ ਦਾ ਸਨਮਾਨ ਕੀਤੀ ਗਿਆ। ਸਮਾਜ ਸੇਵਕ ਰਾਜਪਾਲ ਜੀ ਨੂੰ ਵੀ ਸਨਮਾਨ ਭੇਂਟ ਕੀਤਾ ਗਿਆ। ਇਸ ਸਾਰੇ ਪ੍ਰੋਗਰਾਮ ਨੂੰ ਮਾ.ਮਹਿੰਦਰ ਸਿੰਘ ਨੇ ਬੜੇ ਹੀ ਸੁਚੱਜੇ ਢੰਗ ਨਾਲ ਨੇਪਰੇ ਚਾੜ੍ਹਿਆ। ਸੈਮੀਨਾਰ ਸਫਲ ਬਣਾਉਣ ਲਈ ਬਲਬੀਰ ਸਿੰਘ ਪ੍ਰਧਾਨ, ਰਾਕੇਸ਼ ਕੁਮਾਰ ਸਕੱਤਰ, ਜਸਬੀਰ ਸਲਾਣਾ, ਗੁਰਮਿੰਦਰ ਸਿੰਘ, ਰਣਬੀਰ ਸਿੰਘ, ਓਮ ਪ੍ਰਕਾਸ਼ ਘਈ, ਸਕਿੰਦਰ ਸਿੰਘ, ਗੁਰਚਰਨ ਸਿੰਘ, ਦਲਬਾਰਾ ਸਿੰਘ, ਪ੍ਰਮਪ੍ਰੀਤ, ਜਗਜੀਤ ਸਿੰਘ ਤੇ ਗੁਰਮੁਖ ਸਿੰਘ ਨੇ ਵਿਸ਼ੇਸ਼ ਯੋਗਦਾਨ ਪਾਇਆ। ਆਮ ਪਬਲਿਕ ਵੱਲੋਂ ਵੱਡੇ ਪੱਧਰ ਤੇ ਮੰਗ ਕੀਤੀ ਕਿ ਨਸ਼ਿਆਂ ਖਿਲਾਫ ਸੈਮੀਨਾਰ ਖਾਸ ਤੌਰ 'ਤੇ ਸਕੂਲਾਂ ਤੇ ਕਾਲਜਾਂ ਵਿਚ ਕੀਤੇ ਜਾਣੇ ਚਾਹੀਦੇ ਹਨ।

2.ਮਿਤੀ 29.9.2002 ਨੂੰ ਹਰ ਸਾਲ ਦੀ ਤਰ੍ਹਾਂ ਇਸ ਸਾਲ ਵੀ ਸ਼ਹੀਦ ਭਗਤ ਸਿੰਘ ਦੇ ਜਨਮ ਦਿਨ ਨੂੰ ਸਮਰਪਿਤ ਇੱਕ "ਚੇਤਨਾ ਕਾਫਲਾ" ਕੱਢਿਆ ਗਿਆ। ਇਹ ਕਾਫਲਾ ਖੰਨਾ ਸ਼ਹਿਰ ਦੇ ਸਮਰਾਲਾ ਚੌਂਕ ਤੋਂ ਪਤਵੰਤੇ ਲੋਕਾਂ ਨੇ ਰਵਾਨਾ ਕੀਤਾ। ਕਾਫਲੇ ਵਿਚ ਕਾਰਾਂ, ਸਕੂਟਰ, ਮੋਟਰ ਸਾਈਕਲਾਂ ਉਤੇ ਤਰਕਸ਼ੀਲ ਵਰਕਰ ਸਵਾਰ ਸਨ। ਅੱਗੇ ਅੱਗੇ ਬੈਨਰਾਂ ਵਾਲੀ ਕਾਰ ਅਤੇ ਪਿੱਛੇ ਝੰਡੀਆਂ ਵਾਲੇ ਵਹੀਕਲ ਸਨ। ਕਾਫਲੇ ਦੇ ਰੂਟ ਵਿਚ ਸਭ ਤੋਂ ਪਹਿਲਾ ਪਿੰਡ ਕਲਾਲ ਮਾਜਰਾ, ਚੱਕ ਮਾਫ਼ੀ, ਨੌਲੜੀ ਖੁਰਦ, ਨੌਲੜੀ ਕਲਾਂ ਅਤੇ ਪਿੰਡ ਬਰਧਾਲਾਂ ਸੀ। ਹਰ ਪਿੰਡ ਵਿਚ ਸਰਪੰਚ ਜਾਂ ਸਾਬਕਾ ਸਰਪੰਚ ਤੇ ਪਿੰਡਾਂ ਦੇ ਸੂਝਵਾਨ ਲੋਕਾ ਨੇ ਸੁਆਗਤ ਕੀਤਾ। ਸਾਰੇ ਪਿੰਡਾਂ ਵਿਚ ਜਾਦੂ ਦੇ ਟਰਿੱਕ ਸ੍ਰੀ ਗੁਰਮਿੰਦਰ ਸਿੰਘ, ਸਕਿੰਦਰ ਸਿੰਘ, ਜਸਬੀਰ ਸਲਾਣਾ ਨੇ ਦਿਖਾਏ। ਸ੍ਰੀ ਰਕੇਸ਼ ਕੁਮਾਰ, ਸ੍ਰੀ ਰਾਜਪਾਲ ਚੇਅਰਮੈਨ, ਚਿਲਡਰਨ ਮਿਸ਼ਨ, ਸ੍ਰੀ ਜੋਗਿੰਦਰ ਅਜ਼ਾਦ ਡੀ.ਟੀ.ਐਫ. ਦਾ ਅਧਿਆਪਕ ਆਗੂ, ਮਾਸਟਰ ਮਹਿੰਦਰ ਸਿੰਘ 'ਮੀਲੂ' ਅਤੇ ਸ.ਬਲਬੀਰ ਸਿੰਘ, ਪ੍ਰਧਾਨ, ਖੰਨਾ ਇਕਾਈ ਨੇ ਆਪਣੇ ਵਿਚਾਰ ਰੱਖੇ। ਬੁਲਾਰਿਆਂ ਨੇ ਵਹਿਮ-ਭਰਮਾਂ, ਪਖੰਡਾਂ ਦੇ ਖਿਲਾਫ ਅਖੌਤੀ ਸਾਧਾਂ ਦੀ ਲੁੱਟ ਬਾਰੇ ਸਮਾਜਕ-ਆਰਥਕ ਹਾਲਤ ਬਾਰੇ, ਨਸ਼ਿਆਂ ਦੇ ਵਿਰੁੱਧ, ਅੰਗ ਦਾਨ (ਮਰਨ ਉਪਰੰਤ) ਦੀ ਮਹੱਤਤਾ ਬਾਰੇ ਲੋਕਾਂ ਦੇ ਮਨਾਂ ਵਿਚ ਚੇਤਨਾ ਪੈਦਾ ਕਰਨ ਵਾਲੇ ਸ਼ਹੀਦ ਭਗਤ ਸਿੰਘ ਦੇ ਵਿਚਾਰਾਂ ਬਾਰੇ ਵਿਸਥਾਰ ਨਾਲ ਜਾਣਕਾਰੀ

ਦਿੱਤੀ । ਚੇਤਨਾ ਕਾਫਲੇ ਨੂੰ ਭਰਵਾਂ ਹੁੰਗਾਰਾ ਮਿਲਿਆ । ਇਨ੍ਹਾਂ ਪਿੰਡਾਂ ਵਿਚ ਸ.ਕੁਲਦੀਪ ਸਿੰਘ, ਰਸ਼ਪਾਲ ਸਿੰਘ, ਮਾ.ਅਮਰਜੀਤ ਸਿੰਘ, ਸਰਬਜੀਤ ਸਿੰਘ, ਸ.ਮਲਕੀਤ ਸਿੰਘ, ਸ.ਦਲੀਪ ਸਿੰਘ ਨੇ ਆਪਣੇ ਆਪਣੇ ਪਿੰਡ ਕਾਫ਼ਲੇ ਆਣ ਤੇ ਧੰਨਵਾਦ ਕੀਤਾ ਕਾਫ਼ਲੇ ਨੂੰ ਕਾਮਯਾਬ ਕਰਨ ਲਈ ਸ.ਰਾਮ ਸਿੰਘ ਲਿਬੜਾ, ਸ.ਰਣਜੀਤ ਸਿੰਘ ਸੇਖੋਂ, ਦਰਸ਼ਨ ਸਿੰਘ ਕੋੜੀ, ਸ.ਲਾਭ ਸਿੰਘ ਨੇ ਮਾਇਕ ਮਦਦ ਕੀਤੀ । ਸੁਸਾਇਟੀ ਮੈਂਬਰਾਂ ਸ੍ਰੀ ਓਮ ਪ੍ਰਕਾਸ਼ ਘਈ, ਸ੍ਰੀ ਪਰਮਪ੍ਰੀਤ ਸਿੰਘ, ਸ.ਰਣਬੀਰ ਸਿੰਘ, ਦਲਬਾਰਾ ਸਿੰਘ, ਗੁਰਮੁਖ ਸਿੰਘ ਤੋਂ ਇਲਾਵਾ ਚਿਲਡਰਨ ਮਿਸ਼ਨ ਦੇ ਮੈਂਬਰਾਂ, ਮਜ਼ਦੂਰ ਜਥੇਬੰਦੀਆਂ ਦੇ ਵਰਕਰਾਂ ਨੇ ਵਿਸ਼ੇਸ਼ ਯੋਗਦਾਨ ਪਾਇਆ । ਇਸ ਸਾਰੇ ਕਾਫ਼ਲੇ ਦੌਰਾਨ ਤਰਕਸ਼ੀਲ ਸਾਹਿਤ ਦੀ ਸਟਾਲ ਲਾਈ ਗਈ । "ਨਸ਼ੇ ਤੇ ਸਮਾਜ" ਅਤੇ 'ਇੱਕ ਲੱਖ ਦੀ ਚੁਣੌਤੀ' ਵਾਲੇ ਪਰਚੇ ਵੰਡੇ ਗਏ ।

ਇਕਾਈ ਅਬੋਹਰ:

1. ਨਸ਼ੇ ਤੇ ਮਾਨਸਿਕ ਰੋਗਾਂ ਸਬੰਧੀ ਸੈਮੀਨਾਰ :

ਮਿਤੀ 1.9.2002 ਨੂੰ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ, ਅਬੋਹਰ ਵਿਖੇ ਇਸ ਇਕਾਈ ਨੇ "ਨਸ਼ੇ ਤੇ ਮਾਨਸਿਕ ਰੋਗਾਂ" ਸਬੰਧੀ ਇੱਕ ਸੈਮੀਨਾਰ ਕਰਵਾਇਆ । ਇਸ ਵਿਚ ਫਾਜ਼ਿਲਕਾ, ਲਾਧੂਕਾ, ਮੁਕਤਸਰ, ਹਨੂੰਮਾਨਗੜ੍ਹ, ਇਕਾਈਆਂ ਨੇ ਭਾਗ ਲਿਆ । ਮੁੱਖ ਬੁਲਾਰੇ ਭੂਰਾ ਸਿੰਘ, ਸੂਬਾ ਜਨਰਲ ਸਕੱਤਰ, ਰਾਮ ਸਵਰਨ ਲੱਖੇਵਾਲੀ, ਸੂਬਾ ਪ੍ਰਚਾਰ ਸਕੱਤਰ ਤੇ ਡਾ.ਰਜੇਸ਼ ਮਿੱਡਾ (ਸੈਕਸ, ਨਸ਼ੇ ਤੇ ਮਾਨਸਿਕ ਰੋਗਾਂ ਦੇ ਮਾਹਰ) ਪਹੁੰਚੇ ! ਪ੍ਰਧਾਨਗੀ ਮੰਡਲ ਵਿਚ ਭੂਰਾ ਸਿੰਘ, ਰਾਮ ਸਵਰਨ, ਸ਼ਾਮਲ ਲਾਲ ਫਾਜ਼ਿਲਕਾ ਜੋਨ ਪ੍ਰਧਾਨ, ਗਨਪਤ ਇਕਾਈ ਪ੍ਰਧਾਨ, ਰੂਪ ਸਿੰਘ ਜੰਡਾਂਵਾਲੀ (ਹਾਜ਼ਸਥਾਨ) ਆਦਿ ਸ਼ਾਮਲ ਸਨ ।ਨਸ਼ੇ ਤੇ ਸੈਕਸ ਬਾਰੇ ਡਾ.ਰਜੇਸ਼ ਮਿੱਡਾ ਨੇ ਕਿਹਾ ਕਿ ਅੱਜ ਦਾ ਮਨੁੱਖ ਦੇਖਾ-ਦਖੀ ਨਸ਼ੇ ਜ਼ਿਆਦਾ ਕਰ ਰਿਹਾ ਹੈ । ਸਿੱਖਿਆ ਦੀ ਘਾਟ ਹੋਣ ਕਰਕੇ ਨਸ਼ੇ ਦੇ ਬੁਰੇ ਪ੍ਰਭਾਵ ਦਾ ਗਿਆਨ ਨਾ ਹੋਣ ਕਰਕੇ । ਇਸ਼ਤਿਹਾਰਾਂ ਰਾਹੀਂ ਪ੍ਰਚਾਰ ਕਰ ਰਹੇ ਅਖੌਤੀ ਡਾਕਟਰ ਨਸ਼ੇੜੀ ਨੂੰ ਇਕ ਨਸ਼ਾ ਛੁਡਾ ਕੇ ਦਵਾਈ ਵਿਚ ਨਵਾਂ ਨਸ਼ਾ ਦੇ ਕੇ ਹੋਰ ਨਸ਼ੇ ਤੇ ਲਗਾ ਦਿੰਦੇ ਹਨ ।ਉਨ੍ਹਾਂ ਕਿਹਾ ਕਿ ਨਸ਼ੇ ਨੂੰ ਘੱਟ ਕਰਕੇ ਨਹੀਂ ਛੱਡਿਆ ਜਾਠ ਸਕਦਾ । ਇਸ ਨੂੰ ਇਕ-ਦਮ ਛੱਡ ਦੇਣਾ ਚਾਹੀਦਾ ਹੈ । ਨਸ਼ਾ ਛੱਡਣ ਲਈ ਮਨੁਖ ਨੂੰ ਇਸ ਦੇ ਬੁਰੇ ਪ੍ਰਭਾਵਾਂ ਬਾਰੇ ਦੱਸ ਕੇ ਰਾਜ਼ੀ ਕਰ ਲੈਣਾ ਚਾਹੀਦਾ ਹੈ । ਕੁਝ ਨੌਜਵਾਨ ਨਸ਼ਾ ਛੱਡਣ ਲਈ ਤਿਆਰ ਹਨ ਪ੍ਰੰਤੂ ਘਰ ਦੇ ਡਰ ਤੋਂ ਡਰਦੇ ਹਨ । ਮਾਂ-ਬਾਪ ਨੂੰ ਬੱਚਿਆਂ ਦਾ ਸਾਥ ਦੇਣਾ ਚਾਹੀਦਾ ਹੈ । ਨਸ਼ਾ ਛੱਡਣ ਬਾਰੇ ਝੂਠੇ ਵਿਸ਼ਵਾਸ਼ ਹਨ ਜਿਵੇਂ ਅਧਰੰਗ ਦਾ ਹੋਣਾ, ਕੋਈ ਬਿਮਾਰੀ ਦੇ ਲੱਗ ਜਾਣ ਬਾਰੇ । ਇਹ ਗੱਲਾਂ ਸਭ ਗਲਤ ਹਨ । ਡਾਕਟਰ ਸਾਹਿਬ ਨੇ ਸਰੋਤਿਆਂ ਦੇ ਸਵਾਲਾਂ ਦੇ ਤਸੱਲੀਬਖਸ਼ ਜਵਾਬ ਦਿੱਤੇ । ਨਸ਼ੇ ਤੇ ਮਾਨਸਿਕ ਰੋਗਾਂ ਬਾਰੇ ਬੋਲਦਿਆਂ ਭੂਰਾ ਸਿੰਘ ਮਹਿਮਾ ਸਰਜਾ ਨੇ ਕਿਹਾ ਕਿ ਨਸ਼ੇ ਖਾਣ ਵਾਲੇ ਮਨੁੱਖ ਨੂੰ ਨਸ਼ਿਆਂ ਦੇ ਨੁਕਸਾਨ ਦਾ ਬੋਧ ਕਰਾਉਣਾ ਜ਼ਰੂਰੀ ਹੈ । ਕੀ ਖਾਣਾ ਹੈ ਜਾਂ ਕੀ ਨਹੀਂ ਖਾਣਾ, ਇਹ ਮਨੁੱਖ ਨੇ ਆਪਣੇ ਇਤਿਹਾਸਕ ਤਜਰਬੇ ਤੋਂ ਸਿੱਖਿਆ ਹੈ । ਨਸ਼ੇ ਪੌਦਿਆਂ ਅਤੇ ਰਸਾਇਣਾਂ ਤੋਂ ਤਿਆਰ ਹੁੰਦੇ ਹਨ ! ਜਾਨਵਰ ਕੁਦਰਤੀ ਖਾਣਾ ਖਾਂਦੇ ਹਨ ਜਦੋਂ ਕਿ ਮਨੁੱਖ ਨੇ ਵਿਕਸਤ ਹੋਕੇ ਵੀ ਆਪਣੇ ਖਾਣੇ ਵਿਚ ਵਿਗਾੜ ਪੈਦਾ ਕਰ ਲਿਆ ਹੈ ।ਉਦਾਹਰਣ ਵਜੋਂ ਘੁੱਗੀ ਆਪਣਾ ਕੁਦਰਤੀ ਖੁਰਾਕ ਛੱਡਕੇ ਮੀਟ ਨਹੀਂ ਖਾਵੇਗੀ ਅਤੇ ਸ਼ੇਰ ਘਾਹ ਨਹੀਂ ਖਾਵੇਗਾ ।ਪਰ ਮਨੁੱਖ ਅਲਕੋਹਲ ਤੇ ਹਸ਼ੀਸ਼, ਗਾਂਝਾ, ਸੁਲਫਾ, ਤੰਬਾਕੂ ਵਰਗੇ ਨਸ਼ਿਆਂ ਤੋਂ ਬਿਨਾਂ ਤਲਿਆ, ਮਸਾਲੇਦਾਰ ਚਟ-ਪਟਾ ਤੇ ਗੈਰ-ਕੁਦਰਤੀ ਭੋਜਨ ਖਾਣ ਕਰਕੇ ਆਮ ਖਾਣ ਪੀਣ ਵੀ ਤਰਕਸੰਗਤ ਨਹੀਂ ਰਿਹਾ। ਪੰਜਾਬ ਵਿਚ ਸਭ ਤੋਂ ਵੱਧ ਸ਼ਰਾਬ, ਉਤਰ ਪ੍ਰਦੇਸ਼ ਵਿਚ ਪਾਨ-ਬੀੜੀ ਵਿਕਦੇ ਹਨ । ਨਸ਼ੇ ਫੈਲਾਉਣ ਲਈ ਮੀਡੀਆ ਵੀ ਜ਼ਿੰਮੇਵਾਰ ਹੈ ।ਬੀੜੀ-ਸਿਗਰਟ ਨਾਲ ਮੂੰਹ ਦਾ ਕੈਂਸਰ, ਦਮਾ ਆਦਿ ਹੋ ਜਾਂਦਾ ਹੈ । ਅਖੌਤੀ ਸਾਧ ਜੋ ਮਨ ਤੇ ਤਨ ਨੂੰ ਪਵਿੱਤਰ ਰੱਖਣ ਲਈ ਕਹਿੰਦੇ ਹਨ ਉਹ ਨਸ਼ੇ ਨਾਲ ਆਪਣਾ ਅੰਦਰ ਗੰਦਾ ਕਰ ਰਹੇ ਹਨ ਤੇ ਸਰੀਰ ਤੇ ਰਾਖ ਮਲ ਕੇ ਬਾਹਰ ਵੀ ਗੰਦਾ ਕਰ ਰਹੇ ਹਨ । ਨਸ਼ੇ ਤੇ ਸੈਕਸ ਬਾਰੇ ਡਾ.ਰਜੇਸ਼ ਮਿੱਡਾ ਨੇ ਕਿਹਾ ਕਿ ਅੱਜ ਦਾ ਮਨੁੱਖ ਦੇਖਾ-ਦਖੀ ਨਸ਼ੇ ਜ਼ਿਆਦਾ ਕਰ ਰਿਹਾ ਹੈ । ਸਿੱਖਿਆ ਦੀ ਘਾਟ ਹੋਣ ਕਰਕੇ ਨਸ਼ੇ ਦੇ ਬੁਰੇ ਪ੍ਰਭਾਵ ਦਾ ਗਿਆਨ ਨਾ ਹੋਣ ਕਰਕੇ । ਇਸ਼ਤਿਹਾਰਾਂ ਰਾਹੀਂ ਪ੍ਰਚਾਰ ਕਰ ਰਹੇ ਅਖੌਤੀ ਡਾਕਟਰ ਨਸ਼ੇੜੀ ਨੂੰ ਇਕ ਨਸ਼ਾ ਛੁਡਾ ਕੇ ਦਵਾਈ ਵਿਚ ਨਵਾਂ ਨਸ਼ਾ ਦੇ ਕੇ ਹੋਰ ਨਸ਼ੇ ਤੇ ਲਗਾ ਦਿੰਦੇ ਹਨ । ਉਨ੍ਹਾਂ ਕਿਹਾ ਕਿ ਨਸ਼ੇ ਨੂੰ ਘੱਟ ਕਰਕੇ ਨਹੀਂ ਛੱਡਿਆ ਜਾਠ ਸਕਦਾ । ਇਸ ਨੂੰ ਇਕ-ਦਮ ਛੱਡ ਦੇਣਾ ਚਾਹੀਦਾ ਹੈ । ਨਸ਼ਾ ਛੱਡਣ ਲਈ ਮਨੁੱਖ ਨੂੰ ਇਸ ਦੇ ਬੁਰੇ ਪ੍ਰਭਾਵਾਂ ਬਾਰੇ ਦੱਸ ਕੇ ਰਾਜ਼ੀ ਕਰ ਲੈਣਾ ਚਾਹੀਦਾ ਹੈ । ਕੁਝ ਨੌਜਵਾਨ ਨਸ਼ਾ ਛੱਡਣ ਲਈ ਤਿਆਰ ਹਨ ਪ੍ਰੰਤੂ ਘਰ ਦੇ ਡਰ ਤੋਂ ਡਰਦੇ ਹਨ । ਮਾਂ-ਬਾਪ ਨੂੰ ਬੱਚਿਆਂ ਦਾ ਸਾਥ ਦੇਣਾ ਚਾਹੀਦਾ ਹੈ । ਨਸ਼ਾ ਛੱਡਣ ਬਾਰੇ ਝੂਠੇ ਵਿਸ਼ਵਾਸ਼ ਹਨ ਜਿਵੇਂ ਅਧਰੰਗ ਦਾ ਹੋਣਾ, ਕੋਈ ਬਿਮਾਰੀ ਦੇ ਲੱਗ ਜਾਣ ਬਾਰੇ । ਇਹ ਗੱਲਾਂ ਸਭ ਗਲਤ ਹਨ । ਡਾਕਟਰ ਸਾਹਿਬ ਨੇ ਸਰੋਤਿਆਂ ਵੱਲੋਂ ਪੁੱਛੇ ਗਏ ਸਵਾਲਾਂ ਦੇ ਤਸੱਲੀਬਖਸ਼ ਜਵਾਬ ਦਿੱਤੇ ।ਗਨਪਤ ਰਾਮ ਪ੍ਰਧਾਨ ਤੇ ਜਗਦੀਸ਼ ਕਿੱਕਰ ਖੇੜਾ ਨੇ ਆਏ ਬੁਲਾਰਿਆਂ ਨੂੰ ਮੈਮੈਂਟੋ ਦੇ ਕੇ ਸਨਮਾਨਿਤ ਕੀਤਾ । ਗਨਪਤ ਰਾਮ ਨੇ ਸਾਰੇ ਪਹੁੰਚੇ ਹੋਏ ਮੈਂਬਰਾਂ ਦਾ ਧੰਨਵਾਦ ਕੀਤਾ । ਮਹੌਲ ਨੂੰ ਤਰੋ-ਤਾਜ਼ਾ ਰੱਖਣ ਲਈ ਸੁਖਦੇਵ ਸਿੰਘ ਤੇ ਮਾ.ਪਿਆਰਾ ਸਿੰਘ ਨੇ ਜਾਦੂ ਦੇ ਟਰਿੱਕ ਪੇਸ਼ ਕੀਤੇ ।ਸਟੇਜ ਦੀ ਕਾਰਵਾਈ ਭਗਵਾਨ ਦਾਸ ਜੇ.ਈ. ਨੇ ਨਿਭਾਈ ।



2. ਉਕਤ ਤੋਂ ਇਲਾਵਾ ਇਸੇ ਇਕਾਈ ਵੱਲੋਂ ਪਿੰਡ ਆਜਮਵਾਲਾ ਵਾਲਾ ਵਿਚ ਮਿਤੀ 14.8.02 ਨੂੰ ਅਤੇ ਪਿੰਡ ਮਲੂਕਪੁਰਾ ਵਿਚ ਮਿਤੀ 17.8.02 ਨੂੰ ਅਤੇ ਮਿਤੀ 1.9.02 ਨੂੰ ਬਹਾਵਲ ਵਾਲੀ ਸਰਕਾਰੀ ਸਕੂਲਾਂ ਵਿਚ ਪਰੋਗਰਾਮ ਕੀਤੇ ਗਏ ਜਿੰਨ੍ਹਾਂ ਵਿਚ ਜਾਦੂ ਦੇ ਟਰਿੱਕ ਸੁਖਦੇਵ ਸਿੰਘ ਮਲੂਕਪੁਰਾ ਤੇ ਲਾਭ ਸਿੰਘ ਜੋਧਪੁਰ ਨੇ ਪੇਸ਼ ਕੀਤੇ ਅਤੇ ਕ੍ਰਮਵਾਰ ਗਨਪਤ ਰਾਮ, ਸੁਖਦੇਵ ਸਿੰਘ ਅਤੇ ਮਾ.ਬਲਵਿੰਦਰ ਸਿੰਘ ਆਦਿ ਨੇ ਸੰਬੋਧਨ ਕੀਤਾ ।

ਬਠਿੰਡਾ ਇਕਾਈ:

1. ਇਸ ਇਕਾਈ ਵੱਲੋਂ ਕਾਲਿਆਂਵਾਲੀ(ਹਰਿਆਣਾ) ਦੇ ਸਹਿਯੋਗ ਨਾਲ ਹਰਿਆਣਾ ਦੇ ਪਿੰਡਾਂ ਚੋਰ-ਮਾਰ, ਔਢਾਂ ਅਤੇ ਬਾਲਾਸਰ(ਸਿਰਸਾ) ਵਿਖੇ ਮੈਜਿਕ ਟਰਿਕਸ ਅਤੇ ਤਰਕਸ਼ੀਲ ਗੀਤ-ਸੰਗੀਤ, ਭਾਸ਼ਨਾਂ ਤੋਂ ਇਲਾਵਾ ਤਰਕਸ਼ੀਲ ਪ੍ਰਦਰਸ਼ਨੀ ਅਤੇ ਸਾਹਿਤ ਸਟਾਲਾਂ ਦਾ ਪ੍ਰੋਗਰਾਮ ਦਿੱਤਾ ਗਿਆ । ਸਾਰੇ ਥਾਵਾਂ 'ਤੇ ਪਿੰਡਾਂ ਵਿਚਲੇ ਸਥਾਨਕ ਚੇਲੇ, ਸਾਧਾਂ, ਤਾਂਤਰਿਕਾਂ ਆਦਿ ਨੂੰ ਗੈਬੀ ਸ਼ਕਤੀ ਦਾ ਚਮਤਕਾਰੀ ਪ੍ਰਗਟਾਵਾ ਕਰਕੇ ਵਿਖਾਉਣ ਦਾ ਚੈਲਿੰਜ ਕੀਤਾ ਗਿਆ । ਪਿੰਡ ਬਾਲਾਸਰ ਦੀ ਬਹੁ-ਚਰਚਿਤ ਤੇ ਕਰਾਮਾਤੀ ਅਖਵਾਉਂਦੀ ਚੇਲੀ ਔਰਤ ਨੂੰ ਪਿੰਡ ਦੀ ਪੰਚਾਇਤ ਅਤੇ ਹੋਰ ਪਤਵੰਤਿਆਂ ਰਾਹੀਂ ਨਿੱਜੀ ਤੌਰ 'ਤੇ ਚੈਲਿੰਜ ਕੀਤਾ ਗਿਆ ਜਿਸ ਤੇ ਉਸਨੇ ਸਾਰੇ ਲੋਕਾਂ ਸਾਹਮਣੇ ਜਬਾਨੀ ਮੰਨਿਆ ਕਿ ਉਸ ਪਾਸ ਕੋਈ ਕਰਾਮਾਤੀ ਸ਼ਕਤੀ ਨਹੀਂ ਹੈ । ਇਨ੍ਹਾਂ ਸਾਰੀਆਂ ਥਾਵਾਂ 'ਤੇ ਮੈਜਿਕ ਟਰਿਕ ਕੁਲਵੰਤ ਸਿੰਘ, ਵਿਜੈ ਕੁਮਾਰ ਨੇ ਅਤੇ ਵਿਚਾਰ ਭੂਰਾ ਸਿੰਘ ਜਨਰਲ ਸਕੱਤਰ ਅਤੇ ਰਾਮ ਸਿੰਘ ਨਿਰਮਾਣ ਨੇ ਪੇਸ਼ ਕੀਤੇ । ਪ੍ਰਦਰਸ਼ਨੀ ਅਤੇ ਸਾਹਿਤ ਸਟਾਲ ਕੇਵਲ ਕ੍ਰਿਸ਼ਨ ਜੀਦਾ ਅਤੇ ਮਾ.ਬਲਵੀਰ ਸਿੰਘ ਨੇ ਲਗਵਾਈ ਅਤੇ ਸਹਿਯੋਗ ਇਕਾਈ ਕਾਲਿਆਂਵਾਲੀ ਦੇ ਪ੍ਰਧਾਨ ਹਰਦੇਵ ਸਿੰਘ ਤੇ ਹੋਰ ਆਗੂਆਂ ਨੇ ਦਿੱਤਾ ।

2. ਇਸੇ ਇਕਾਈ ਵੱਲੋਂ ਪਿੰਡ ਮੂਸਾ (ਮਾਨਸਾ) ਵਿਖੇ ਲੋਕ ਗੀਤ ਸੋਹੀ ਸਭਿਆਚਾਰਕ ਕਲੱਬ, ਮੂਸਾ, ਅਤੇ ਇਕਾਈ ਮਾਨਸਾ ਵੱਲੋਂ ਕਰਵਾਏ ਗਏ ਵਿਸ਼ਾਲ ਤਰਕਸ਼ੀਲ ਮੇਲੇ ਤੇ ਮੈਜਿਕ ਟਰਿਕਸ, ਗੀਤ-ਸੰਗੀਤ, ਪ੍ਰਦਰਸ਼ਨੀ ਤੇ ਸਾਹਿਤ ਸਟਾਲਾਂ ਲਾਈਆਂ ਗਈਆਂ । ਮੈਜਿਕ, ਕੁਲਵੰਤ ਸਿੰਘ, ਕਰਮਜੀਤ ਸਿੰਘ ਤੇ ਰਾਮ ਸਿੰਘ ਨਿਰਮਾਣ ਨੇ ਪੇਸ਼ ਕੀਤੇ । ਪ੍ਰਦਰਸ਼ਨੀ, ਡਾ.ਕੇਵਲ ਕ੍ਰਿਸ਼ਨ ਜੀਦਾ ਅਤੇ ਮਾ.ਬਲਵੀਰ ਸਿੰਘ ਨੇ ਅਤੇ ਸਟਾਲ ਸ੍ਰੀ ਭੁਪਿੰਦਰ ਸਿੰਘ ਮਾਨ ਮਹਿਮਾ ਸਿੰਘ ਧਿੰਗੜ ਨੇ ਲਾਈ ।

3. ਸੀਨੀ.ਸੈਕੰ.ਸਕੂਲ (ਸਰਕਾਰੀ), ਪੱਕਾ ਕਲਾਂ ਦੇ ਪ੍ਰਿੰਸੀਪਲ ਅਤੇ ਸਮੂਹ ਸਟਾਫ ਦੇ ਸੱਦੇ 'ਤੇ ਮੈਜਿਕ ਸ਼ੋਅ, ਤਰਕਸ਼ੀਲ ਵਿਚਾਰ ਤੇ ਵਿਦਿਆਰਥੀਆਂ ਦੇ ਜ਼ਬਾਨੀ ਸਵਾਲ-ਜਵਾਬ ਕੁਇਜ਼ ਪ੍ਰੋਗਰਾਮ ਕੀਤਾ ਗਿਆ । ਇਸ ਵਿਚ ਮੈਜਿਕ, ਕੁਲਵੰਤ ਸਿੰਘ, ਵਿਜੈ ਕੁਮਾਰ ਅਤੇ ਬਲਵਿੰਦਰ ਫੁੱਲੋ ਮਿੱਠੀ ਨੇ ਪੇਸ਼ ਕੀਤੇ ਅਤੇ ਕੁਇਜ ਸੰਚਾਲਣ, ਡਾ.ਕੇਵਲ ਕ੍ਰਿਸ਼ਨ ਜੀਦਾ ਤੇ ਮਾ.ਬਲਵੀਰ ਸਿੰਘ ਪ੍ਰਧਾਨ ਨੇ ਕੀਤਾ ਅਤੇ ਵਿਚਾਰ ਸ੍ਰੀ ਰਣਜੀਤ ਸਿੰਘ ਜੋਨ ਪ੍ਰਧਾਨ, ਬਠਿੰਡਾ ਨੇ ਅਤੇ ਸਟੇਜ ਸੰਚਾਲਣ ਰਾਮ ਸਿੰਘ ਨਿਰਮਾਣ ਨੇ ਕੀਤਾ । ਪ੍ਰਿੰਸੀਪਲ ਸ੍ਰ.ਗੁਰਦੇਵ ਸਿੰਘ ਬਾਂਡੀ ਅਤੇ ਮੈਡਮ ਅਧਿਆਪਕਾ ਨੇ ਕੁਇਜ ਦੇ ਜੇਤੂ ਬੱਚਿਆਂ ਨੂੰ ਇਲਾਮ ਦਿੱਤੇ ਅਤੇ ਸੁਸਾਇਟੀ ਦੇ ਲੋਕ-ਪੱਖੀ ਕਾਰਜਾਂ ਦੀ ਸਰਾਹਨਾ ਅਤੇ ਧੰਨਵਾਦ ਕੀਤਾ । ਇਸ ਵਿਚ ਸਹਿਯੋਗ ਮਾ.ਰਣਬੀਰ ਸਿੰਘ ਜੱਸੀ ਨੇ ਦਿੱਤਾ ।

4. 15 ਅਗਸਤ ਦੇ ਸਰਕਾਰੀ ਸਮਾਗਮ ਖੇਡ ਸਟੇਡੀਅਮ, ਬਠਿੰਡਾ ਵਿਖੇ ਇਕਾਈ ਵੱਲੋਂ ਜੋਨ ਆਗੂਆਂ ਰਣਜੀਤ ਸਿੰਘ, ਬਲਦੇਵ ਸਿੰਘ, ਅਤੇ ਜੰਟਾ ਸਿੰਘ ਗਿੱਲ ਕਲਾਂ ਦੀ ਅਗਵਾਈ ਵਿਚ ਭੁੱਚੋ ਇਕਾਈ ਦੇ ਆਗੂ ਗੁਰਸੇਵਕ ਸੇਕੀ ਅਤੇ ਸਾਥੀਆਂ ਦੇ ਸਹਿਯੋਗ ਨਾਲ ਤਰਕਸ਼ੀਲਾਂ ਵੱਲੋਂ ਸਮਾਜ ਵਿਚ ਫੈਲੇ ਭਰਮਾਂ ਅੰਧ-ਵਿਸ਼ਵਾਸ਼ਾਂ ਤੇ ਪਾਖੰਡਾਂ ਅਤੇ ਇਨ੍ਹਾਂ ਨੂੰ ਪੈਦਾ ਕਰਨ ਵਾਲੇ ਅਖੌਤੀ ਸਾਧਾਂ-ਸੰਤਾਂ, ਚੇਲੇ-ਤਾਂਤਰਿਕਾਂ ਅਤੇ ਜੋਤਸ਼ੀਆਂ-ਬਾਬਿਆਂ ਦੇ ਸਮੂਹਿਕ ਗੰਦ ਨੂੰ ਸਮਾਜ ਵਿਚੋਂ ਤਰਕਸ਼ੀਲਤਾ ਦੇ ਝਾੜੂ ਨਾਲ ਹੂੰਝਕੇ ਸਾਫ ਕਰਦੇ ਤਰਕਸ਼ੀਲ ਦਰਸਾਉਂਦੀ ਝਾਕੀ ਕੱਢੀ ਗਈ । ਸਮੂਹਿਕ ਦੇਵ-ਪੁਰਸ਼ ਬਾਬਿਆਂ ਨੂੰ ਜਹਾਲਤ ਦੇ ਹਨੇਰੇ ਫੈਲਾਉਣ ਵਾਲੇ ਤੇ ਤਰਕਸ਼ੀਲਤਾ ਨੂੰ ਇਸ ਕਾਲਖ ਨੂੰ ਸਾਫ ਕਰਨ ਦਾ ਸਾਧਨ ਦਰਸਾਇਆ ਗਿਆ । ਇਸ ਝਾਕੀ ਨੂੰ ਸਮੂਹ ਦਰਸ਼ਕਾਂ ਤੇ ਬੁਧੀਜੀਵੀ ਵਰਗ ਨੇ ਬਹੁਤ ਸਲਾਹਿਆ । ਚੇਲੇ,ਸਿਆਣੇ, ਜੋਤਸ਼ੀ ਤੇ ਡੇਰਾਵਾਦੀ ਬਾਬਿਆਂ ਦੇ ਰੂਪ ਵਿਚ ਗੁਰਸੇਵਕ ਭੁੱਚੋ, ਮਾ.ਬਲਵੀਰ ਸਿੰਘ ਅਤੇ ਉਤਮ ਸਿੰਘ ਅਤੇ ਤਰਕਸ਼ੀਲਾਂ ਦੇ ਰੋਲ 'ਚ ਕਰਮਜੀਤ ਸਿੰਘ ਤੇ ਮਾ.ਸੰਜੀਵਨ ਕੁਮਾਰ ਸਨ । ਝਾਕੀ ਦੀ ਤਿਆਰੀ ਵਿਚ ਸਹਿਯੋਗ ਜਗਤਾਰ ਸਿੰਘ ਚੁੱਘੇ ਕਲਾਂ, ਉਤਮ ਸਿੰਘ ਸਕੱਤਰ, ਡਾ.ਕੇਵਲ ਕ੍ਰਿਸ਼ਨ ਜੀਦਾ, ਵਿਜੈ ਕੁਮਾਰ ਬਲਰਾਜ, ਕੁਲਵੰਤ ਸਿੰਘ, ਮਾ.ਬਲਵੀਰ ਸਿੰਘ ਪ੍ਰਧਾਨ, ਬਲਵਿੰਦਰ ਸਿੰਘ, ਭੁਪਿੰਦਰ ਮਾਨ, ਹਰਿੰਦਰ ਕੁਮਾਰ ਅਤੇ ਬੀਰਇੰਦਰ ਸਿੰਘ ਨੇ ਦਿੱਤਾ

5.ਇਸੇ ਇਕਾਈ ਵੱਲੋਂ ਪਿੰਡ ਬੁਰਜ ਰਾਠੀ ਕੇ ਵਿਖੇ ਮੈਜਿਕ ਟਰਿੱਕਾਂ ਦਾ ਪ੍ਰੋਗਰਾਮ ਪੇਸ਼ ਕੀਤਾ ਗਿਆ ਅਤੇ ਤਰਕਸ਼ੀਲ ਵਿਚਾਰ ਪੇਸ਼ ਕੀਤੇ ਗਏ । ਇਸ ਪ੍ਰੋਗਰਾਮ ਦੇ ਮੁੱਖ ਮਹਿਮਾਨ ਐਸ.ਐਸ.ਪੀ. ਜਿਲਾ ਮਾਨਸਾ ਸਨ । ਮੈਜਿਕ ਟਰਿੱਕ ਕੁਲਵੰਤ ਸਿੰਘ, ਭੁਪਿੰਦਰ ਸਿੰਘ ਅਤੇ ਮਾ.ਗੁਰਪਿਆਰ ਸਿੰਘ ਇਕਾਈ ਮਾਨਸਾ ਨੇ ਪੇਸ਼ ਕੀਤੇ ।

6.ਇਸ ਇਕਾਈ ਵਲੋਂ ਹੀ ਐਨ.ਐਫ.ਐਲ.ਕਲੋਨੀ, ਬਠਿੰਡਾ ਵਿਖੇ ਸਭਿਆਚਾਰਕ ਵਿਕਾਸ ਮੰਚ, ਆਦਰਸ਼ ਨਗਰ, ਬਠਿੰਡਾ ਨਾਲ ਮਿਲਕੇ ਇਕ ਸਭਿਆਚਾਰਕ ਨਾਟਕ ਮੇਲਾ ਕੀਤਾ । ਇਸ ਵਿਚ ਮੈਜਿਕ ਟਰਿੱਕ ਕੁਲਵੰਤ, ਕਰਮਜੀਤ ਅਤੇ ਵਿਜੇ ਕੁਮਾਰ ਨੇ ਕੀਤੇ ਅਤੇ ਪ੍ਰਦਰਸ਼ਨੀ ਅਤੇ ਸਾਹਿਤ ਦੀ ਸਟਾਲ

ਡਾ.ਕੇਵਲ ਸਿੰਘ ਜੀਦਾ, ਭੁਪਿੰਦਰ ਮਾਨ, ਬੀਰਦਵਿੰਦਰ ਸਿੰਘ, ਹਰਿੰਦਰ ਕੁਮਾਰ ਨੇ ਲਾਈ ਅਤੇ ਗੀਤ-ਸੰਗੀਤ ਦਾ ਪ੍ਰੋਗਰਾਮ ਲੋਕ ਸੰਗੀਤ ਮੰਡਲੀ, ਜੀਦਾ ਵਲੋਂ ਪੇਸ਼ ਕੀਤਾ ਗਿਆ ।

7 ਤਰਕਸ਼ੀਲ ਕਾਫਲਾ : ਸ਼ਹੀਦ ਭਗਤ ਸਿੰਘ ਜੀ ਦੇ ਜਨਮ ਦਿਵਸ ਨੂੰ ਸਮਰਪਿਤ ਤਰਕਸ਼ੀਲ ਚੇਤਨਾ ਕਾਫਲਾ ਕੱਢਿਆ ਗਿਆ । ਇਸ ਦੀ ਅਗਵਾਈ ਵਿਚ ਸਟੇਟ ਐਗਜੈਕਟਿਵ ਮੈਂਬਰ ਵੀ ਸ਼ਾਮਲ ਸਨ । ਇਸ ਕਾਫਲੇ ਵਿਚ ਜੋਨ ਦੀਆਂ ਸਾਰੀਆਂ ਸਰਗਰਮ ਇਕਾਈਆਂ ਸ਼ਾਮਲ ਹੋਈਆਂ । ਇਸ ਕਾਫਲੇ ਵਿਚ 20 ਮੋਟਰ ਗੱਡੀਆਂ, ਬੱਸਾਂ, ਮਿੰਨੀ ਬੱਸਾਂ, ਵੈਨਾਂ, ਜੀਪਾਂ ਤੇ ਕਾਰਾਂ ਸ਼ਾਮਲ ਸਨ । ਇਹ ਕਾਫਲਾ ਟੀਚਰਜ ਹੋਮ, ਬਠਿੰਡਾ ਤੋਂ ਚੱਲਿਆ । ਇਸ ਵਿਚ ਵੱਡੀ ਗਿਣਤੀ ਵਿਚ ਔਰਤਾਂ, ਲੜਕੀਆਂ, ਬੱਚੇ ਤੇ ਸਿਆਣੀ ਉਮਰ ਦੇ ਬਜ਼ੁਰਗ ਵੀ ਸ਼ਾਮਲ ਸਨ । ਇਸ ਕਾਫਲੇ ਦਾ ਉਤਸ਼ਾਹ ਤੇ ਜੋਸ਼ ਦੇਖਿਆਂ ਹੀ ਬਣਦਾ ਸੀ ।ਘੰਟੇ ਦਾ ਸਭਿਆਚਾਰਕ ਪਰੋਗਰਾਮ ਪੇਸ਼ ਕੀਤਾ ਗਿਆ । ਬਾਅਦ ਵਿਚ ਸ਼ਹੀਦ ਰਾਜਗੁਰੂ, ਸੁਖਦੇਵ ਅਤੇ ਭਗਤ ਸਿੰਘ ਦੀਆਂ ਸ਼ਹੀਦੀ ਯਾਦਗਾਰਾਂ ਤੇ ਪਹੁੰਚ ਕੇ ਕਾਫਲੇ ਨੇ ਆਪਣੀ ਸ਼ਰਧਾ ਦੇ ਫੁੱਲ ਭੇਂਟ ਕੀਤੇ । ਆਗੂਆਂ ਨੇ ਸ਼ਹੀਦਾਂ ਦੇ ਮਿਸ਼ਨ-ਇਨਕਲਾਬ- ਅਤੇ ਉਹਨਾਂ ਦੇ ਕਠਿਨ ਕਾਰਨਾਮਿਆਂ ਅਤੇ ਸ਼ਹੀਦੀ ਬਾਰੇ ਜਾਣਕਾਰੀ ਦਿੱਤੀ । ਸ਼ਾਮ ਸਾਢੇ ਪੰਜ ਵਜੇ ਹੁਸੈਨੀਵਾਲਾ ਬਾਰਡਰ ਤੇ ਦੋਹਾਂ ਦੇਸ਼ਾਂ ਦੇ ਸੀਮਾ ਸੁਰੱਖਿਆ ਬਲਾਂ ਵਲੋਂ ਝੰਡਾ ਉਤਾਰਨ ਅਤੇ ਪਰੇਡ ਵੇਖੀ । ਆਗੂਆਂ ਨੇ ਨੋਟ ਕੀਤਾ ਕਿ 'ਨੋਮੈਨਜ਼ ਲੈਂਡ' ਦੇ ਆਹਮੋ-ਸਾਹਮਣੇ ਦੋਸਤਾਨਾ ਮਹੌਲ 'ਚ ਰਹਿਣ ਵਾਲੇ ਦੋਹਾਂ ਦੇਸ਼ਾਂ ਦੇ ਸਕਿਊਰਟੀ ਗਾਡਰ ਕਿਵੇਂ ਇਸ ਰਸਮ ਮੌਕੇ ਪਰੇਡ ਸਮੇਂ ਜੋਸ਼ੀਲੇ ਰੋਹ ਤੇ ਵਿਰੋਧੀ ਭਾਵ ਪ੍ਰਗਟ ਕਰਦਿਆਂ ਆਪੋ-ਆਪਣੇ ਦੇਸ਼ ਦੇ ਲੋਕਾਂ ਵਿਚ ਦੇਸ਼-ਭਗਤੀ ਦਾ ਜਨੂੰਨ ਵੀ ਭਰਦੇ ਹਨ । ਅੰਤ ਰਾਮ ਨੂੰ ਕਾਫਲਾ ਵਾਪਸ ਪਰਤਿਆ । ਇਸ ਕਾਫਲੇ ਦੇ ਮੁੱਖ ਪ੍ਰਬੰਧਕ ਡਾ.ਕੇਵਲ ਕ੍ਰਿਸ਼ਨ ਜੀਦਾ,ਹਰਿੰਦਰ ਕੁਮਾਰ, ਸ੍ਰੀ ਉਤਮ ਸਿੰਘ ਅਤੇ ਸਹਿਯੋਗੀ ਸ੍ਰੀ ਜਗਤਾਰ ਸਿੰਘ ਅਤੇ ਸ੍ਰੀ ਰਣਜੀਤ ਸਿੰਘ ਅਤੇ ਬਲਦੇਵ ਸਿੰਘ ਜੋਨਲ ਅਗੂਆਂ ਸਨ । ਇਸ ਕਾਫਲੇ ਨੂੰ ਸੰਬੋਧਨ ਕਰਨ ਵਾਲੇ ਸ੍ਰੀ ਭੂਰਾ ਸਿੰਘ, ਸੂਬਾ ਜਨਰਲ ਸਕੱਤਰ ਅਤੇ ਮਾ.ਰਜਿੰਦਰ ਭਦੌੜ, ਵਿਤ ਸਕੱਤਰ, ਅਤੇ ਗੀਤ ਸੰਗੀਤ ਲੋਕ ਸੰਗੀਤ ਮੰਡਲੀ ਜਗਸੀਰ ਜੀਦਾ ਅਤੇ ਮੈਜਿਕ ਟਰਿਕ ਜੰਟਾ ਸਿੰਘ, ਕੁਲਵੰਤ ਸਿੰਘ ਤੇ ਵਿਜੈ ਕੁਮਾਰ ਪੇਸ਼ ਕਰਨ ਵਾਲੇ ਸਨ । ਭਰਾਤਰੀ ਜਥੇਬੰਦੀ ਦਾ ਬੁਲਾਰਾ ਸ੍ਰੀ ਮੁਖਤਿਆਰ ਸਿੰਘ ਪੂਹਲਾ ਸੀ ।

ਰਾਮ ਸਿੰਘ ਨਿਰਮਾਣ, ਚੁੱਘੇ ਕਲਾਂ

ਇਕਾਈ ਸੰਗਰੂਰ : ਮਿਤੀ 6 ਅਗਸਤ, 2002 ਨੂੰ ਸਰਕਾਰੀ ਹਾਈ ਸਕੂਲ ਪਿੰਡ ਫੱਗੂਵਾਲਾ ਵਿਖੇ ਤਰਕਸ਼ੀਲ ਸੁਸਾਇਟੀ ਦੇ ਵੱਖ-ਵੱਖ ਵਿਸ਼ਿਆਂ ਤੇ ਬੁਲਾਰਿਆਂ ਡਾ.ਏ.ਐਸ.ਮਾਨ, ਪ੍ਰੋ.ਮਲਕੀਤ ਖਟੜਾ, ਪੋ.ਜਗਦੇਵ ਸਿੰਘ ਸੋਹੀ, ਪ੍ਰੋ.ਸੰਤੋਖ ਕੌਰ ਨੇ ਆਪਣੇ ਵਿਚਾਰ ਵਿਦਿਆਰਥੀਆਂ ਨਾਲ ਸਾਂਝੇ ਕੀਤੇ । ਉਥੇ ਚਾਰ ਬੱਚਿਆਂ ਨੂੰ ਵੀ ਵੱਖ-ਵੱਖ ਵਿਸ਼ੇ ਦਿਤੇ ਜਿੰਨ੍ਹਾਂ ਤੇ ਉਨ੍ਹਾਂ ਨੇ ਪੇਪਰ ਪੜ੍ਹੇ । ਸਾਰੇ ਬੱਚਿਆਂ ਨੂੰ ਤੇ ਹੈਡਮਿਸਟਰੈਸ ਨੂੰ ਮੋਮੈਂਟੋ ਦਿਤੇ ਗਏ । ਇਸ ਪ੍ਰੋਗਰਾਮ ਤੇ ਸਿਰਫ 450 ਰੁਪੈ ਖਰਚਾ ਆਇਆ । ਇਸ ਤੋਂ ਉਤਸ਼ਾਹਿਤ ਹੋ ਕੇ ਇਕਾਈ ਸੰਗਰੂਰ ਨੇ ਹਰ ਮਹੀਨੇ ਕਿਸੇ ਇਕ ਸਕੂਲ ਵਿਚ ਭਾਸ਼ਣ ਲੜੀ ਜਾਰੀ ਰੱਖਣ ਦਾ ਫੈਸਲਾ ਕੀਤਾ ।

ਡਾ.ਅਮਰਜੀਤ ਸਿੰਘ ਮਾਨ

ਇਕਾਈ ਸਾਹਨੇਵਾਲ :

ਬੱਚਿਆਂ ਵਿਚ ਚੰਗਾ ਸਾਹਿਤ ਪੜ੍ਹਨ ਦੀਆਂ ਰੁਚੀਆਂ ਦਾ ਵਿਕਾਸ ਕਰਨ ਲਈ ਅਤੇ ਤਰਕਸ਼ੀਲ ਲਹਿਰ ਦਾ ਪਰਸਾਰ ਕਰਨ ਲਈ ਇਸ ਇਕਾਈ ਨੇ ਸਰਕਾਰੀ ਪ੍ਰਾਇਮਰੀ ਸਕੂਲ ਮਾਨਗੜ੍ਹ ਵਿਚ ਬਲਾਕ ਪੱਧਰ ਦੀਆਂ ਖੇਡਾਂ ਤੇ ਤਰਕਸ਼ੀਲ ਸਾਹਿਤ ਦੀ ਸਟਾਲ ਲਗਾਈ ਗਈ । ਸਾਹਿਤ ਦੀ ਸਟਾਲ ਇਕ ਚਰਚਾ ਦਾ ਰੂਪ ਧਾਰਨ ਕਰ ਗਈ । ਸਥਾਨਕ ਲੋਕਾਂ ਅਤੇ ਅਧਿਆਪਕਾਂ ਨੇ ਵਹਿਮਾਂ-ਭਰਮਾਂ, ਅੰਧ-ਵਿਸ਼ਵਾਸ਼ਾਂ, ਜੋਤਿਸ਼-ਤਾਂਤਰਿਕਾਂ ਅਤੇ ਪੁੱਛਾਂ ਦੇਣ ਵਾਲਿਆਂ ਬਾਬਿਆਂ ਆਦਿ ਬਾਰੇ ਅਨੇਕਾਂ ਪ੍ਰਸ਼ਨ ਪੁੱਛੇ । ਸੁਸਾਇਟੀ ਮੈਂਬਰਾਂ ਰੁਪਿੰਦਰ ਅਤੇ ਰਜਿੰਦਰ ਜੰਡਿਆਲੀ ਨੇ ਤਰਕਸ਼ੀਲਦ੍ਰਿਸ਼ਟੀਕੋਣ ਤੋਂ ਪ੍ਰਸ਼ਨਾਂ ਦੇ ਉਤਰ ਦੇ ਕੇ ਉਨ੍ਹਾਂ ਦੇ ਦਿਮਾਗ ਵਿਚੋ ਵਹਿਮ-ਭਰਮ ਦੂਰ ਕਰਨ ਦਾ ਯਤਨ ਕੀਤਾ । ਪ੍ਰਾਇਮਰੀ ਜਮਾਤਾਂ ਦੇ ਵਿਦਿਆਰਥੀਆਂ ਨੇ ਤੁਤਕਸ਼ੀਲ ਮੈਗਜੀਨ ਵਿਚ ਜਾਦੂ ਬਾਰੇ ਜਾਣਕਾਰੀ ਬਾਰੇ ਭਰਪੂਰ ਦਿਲਚੱਸਪੀ ਦਿਖਾਈ । ਬੱਚਿਆਂ ਨੇ ਜਾਦੂ ਬਾਰੇ ਪ੍ਰਸ਼ਨਾਂ ਦੀ ਝੜੀ ਲਗਾ ਦਿੱਤੀ । ਤਰਕਸ਼ੀਲ ਕਾਮਿਆਂ ਨੇ ਬੱਚਿਆਂ ਨੂੰ ਜਾਦੂ ਬਾਰੇ ਜਾਣਕਾਰੀ ਦਿੰਦਿਆਂ ਦੱਸਿਆ ਕਿ ਇਹ ਸਿਰਫ ਚਲਾਕੀ ਹੈ, ਹੱਥਾਂ ਦੀ ਸਫਾਈ ਹੈ । ਕੋਈ ਵੀ ਵਿਅਕਤੀ ਇਸ ਨੂੰ ਥੋੜੇ-ਜਿਹੀ ਪ੍ਰੈਕਟਿਸ ਨਾਲ ਸਿੱਖ ਸਕਦਾ ਹੈ । ਤਰਕਸ਼ੀਲ ਕਾਮਿਆਂ ਨੇ ਅਧਿਆਪਕਾ ਨੂੰ ਇਹ ਯਾਦ ਦਿਵਾਈ ਕਿ ਅਧਿਆਪਕ ਕੌਮ ਦਾ ਨਿਰਮਾਤਾ ਹੁੰਦਾ ਹੈ, ਇਹ ਅਧਿਆਪਕ ਦੇ ਹੱਥ ਵਿੱਚ ਹੈ ਕਿ ਉਸਨੇ ਬੱਚਿਆਂ ਨੂੰ ਅੰਧ-ਵਿਸ਼ਵਾਸ਼ਾਂ ਦੇ ਡੂੰਘੇ ਤੇ ਹਨੇਰੇ ਖੂਹ ਵਿਚ ਲੈ ਕੇ ਜਾਣਾ ਹੈ ਜਾਂ ਵਿਗਿਆਨਕ ਦ੍ਰਿਸ਼ਟੀਕੋਣ ਦਾ ਵਿਕਾਸ ਕਰਕੇ ਉਨ੍ਹਾਂ ਦੇ ਦਿਮਾਗਾਂ ਨੂੰ ਰੋਸ਼ਨ ਕਰਨਾ ਹੈ । ਅਧਿਆਪਕਾਂ ਨੂੰ ਪ੍ਰੇਰਿਤ ਕੀਤਾ ਗਿਆ ਕਿ ਉਹ ਬੱਚਿਆਂ ਪ੍ਰਤਿ ਬਣਦਾ ਆਪਣਾ ਰੋਲ ਨਿਭਾਉਣ । ਅਧਿਆਪਕਾਂ ਅਤੇ ਬੱਚਿਆਂ ਨੇ ਤਰਕਸ਼ੀਲ ਸਾਹਿਤ ਖਰੀਦਣ ਵਿਚ ਭਰਪੂਰ ਦਿਲਚੱਸਪੀ ਦਿਖਾਈ ।

ਰੁਪਿੰਦਰ, ਇਕਾਈ ਸਾਹਨੇਵਾਲ ।

ਇਕਾਈ ਸੜੋਆ:ਇਸ ਇਕਾਈ ਵੱਲੋਂ ਸਰਕਾਰੀ ਸੀਨੀ



ਸੈਕੰ.ਸਕੂਲ, ਹੈਬੋਵਾਲ ਬੀਤ, ਗੜ੍ਹਸ਼ੰਕਰ ਅਤੇ ਸਰਕਾਰੀ ਹਾਈ ਸਕੂਲ, ਪੰਡੋਰੀ ਬੀਤ ਵਿਖੇ ਮੈਜਿਕ ਸ਼ੋਅ ਕੀਤੇ ਗਏ । ਇਹ ਮੈਜਿਕ ਸ਼ੋਅ ਡਾ.ਜੋਗਿੰਦਰ 'ਕੁੱਲੇਵਾਲ', ਮਾ.ਨਰੇਸ਼ ਭੰਗੀਆਂ ਨੇ ਕੀਤੇ ਅਤੇ ਉਹਨਾਂ ਨੇ ਹੀ ਬਲਾਰੇ ਦੇ ਤੌਰ 'ਤੇ ਸੰਬੋਧਨ ਕੀਤਾ । ਇਸ ਵਿਚ ਮਾ.ਦਰਬਾਰਾ ਸਿੰਘ, ਮਾ.ਬਲਵੀਰ, ਮਾ.ਭੁਪਿੰਦਰ ਸਿੰਘ, ਰਵੀ ਇਬਰਾਹੀਮਪੁਰੀ, ਸ੍ਰੀ ਵਿਜੇ ਭੱਟੀ, ਪ੍ਰਿੰਸੀਪਲ ਸ.ਸੀ.ਸਕੂਲ ਹੈਬੋਵਾਲ ਨੇ ਸਹਿਯੋਗ ਦਿੱਤਾ ਅਤੇ ਸਕੂਲ ਲਾਇਬਰੇਰੀ ਲਈ ਹਰ ਤਰ੍ਹਾਂ ਦਾ ਤਰਕਸ਼ੀਲ ਸਾਹਿਤ ਖਰੀਦ ਕੇ ਰੱਖਿਆ ਅਤੇ ਇਸ ਤਰ੍ਹਾਂ ਦਾ ਪ੍ਰੋਗਰਾਮ ਸਾਲ ਵਿਚ ਦੋ ਬਾਰ ਕਰਨ ਹੀ ਪ੍ਰੋਗਰਾਮ ਬਣਾਇਆ ।

ਇਸ ਤੋਂ ਇਲਾਵਾ ਇਸੇ ਇਕਾਈ ਦੇ ਸਰਗਰਮ ਮੈਂਬਰ ਸੁਰਜੀਤ ਪੈਲੀ ਨੇ ਆਪਣੇ ਭਰਾ ਦੇ ਵਿਆਹ 'ਤੇ ਆਪਣੇ ਇਕੱਠੇ ਹੋਏ ਰਿਸ਼ਤੇਦਾਰਾਂ-ਮਿੱਤਰਾਂ ਵਿਚ ਤਰਕਸ਼ੀਲ ਮੈਜਿਕ ਸ਼ੋਅ ਕਰਵਾਕੇ ਨਵੀਂ ਪਿਰਤ ਪਾਈ ਹੈ । ਲੱਚਰ ਪ੍ਰੋਗਰਾਮਾਂ ਦੀ ਥਾਂ ਲੋਕਾਂ ਦੇ ਇਕੱਠ ਨੇ ਬੜੇ ਆਰਾਮ ਨਾਲ ਪ੍ਰੋਗਰਾਮ ਦੇਖਿਆ ਅਤੇ ਸਾਰਿਆਂ ਰਿਸ਼ਤੇਦਾਰਾਂ ਨੇ ਸ਼ਲਾਘਾ ਕੀਤੀ । ਇਸਦੇ ਨਾਲ ਨਾਲ ਫਜ਼ੂਲ ਖਰਚੀ ਤੋਂ ਵੀ ਬਚਿਆ ਗਿਆ । ਇਸ ਮੌਕੇ ਸ੍ਰੀ ਮਦਨ ਲਾਲ ਪਟਵਾਰੀ, ਸ੍ਰੀ ਪਰਸ ਰਾਮ, ਮਾ.ਨਰੇਸ਼ ਨੇ ਟਸਮਾਂ-ਰਿਵਾਜਾਂ ਬਾਰੇ ਵਿਸਥਾਰ ਨਾਲ ਗੱਲ ਕੀਤੀ । ਸੁਰਿੰਦਰ ਕੁਮਾਰ ਅਤੇ ਜਸਵੀਰ ਵੱਲੋਂ ਕਿਤਾਬਾਂ ਦੀ ਸਟਾਲ ਅਤੇ ਜਾਦੂ ਦਾ ਸ਼ੋਅ ਵੀ ਦਿਖਾਇਆ ਗਿਆ । ਇਸ ਮੌਕੇ 'ਤੇ ਪਰਿਵਾਰ ਨੂੰ ਸੁਸਾਇਟੀ ਵੱਲੋਂ ਇੱਕ ਕਿਤਾਬਾਂ ਦਾ ਪੂਰਾ ਸੈਟ ਦਿੱਤਾ ਗਿਆ । ਪੂਰੇ ਪ੍ਰੋਗਰਾਮ ਨੂੰ ਪਰਿਵਾਰ ਵੱਲੋਂ ਭਰਵਾਂ ਹੁੰਗਾਰਾ ਮਿਲਿਆ ।

ਨਵਾਂ ਸ਼ਹਿਰ ਜੋਨ:

ਜੋਨ ਵੱਲੋਂ ਸ਼ਹੀਦੇ ਆਜ਼ਮ ਸ੍ਰ.ਭਗਤ ਸਿੰਘ ਨੂੰ ਸਮਰਪਿਤ ਚੇਤਨਾ ਕਾਫਲਾ ਤੋਰਿਆ ਗਿਆ ਜੋ ਕਿ ਪਿੰਡ ਗੜ੍ਹੀ ਮੋਟੋਂ ਹੁੰਦਾ ਹੋਇਆ ਪਿੰਡ ਦੁਗਰੀ, ਗੋਗੋਂ ਅਤੇ ਮਹਿਤਾਬਪੁਰ ਵਿਖੇ ਗਿਆ ਜਿੱਥੇ ਸਟੇਜ ਲਾ ਕੇ ਪ੍ਰੋਗਰਾਮ ਪੇਸ਼ ਕੀਤੇ ਗਏ । ਜਾਦੂ ਦੇ ਸ਼ੋਅ ਤੋਂ ਇਲਾਵਾ ਯੂਨੀਵਰਸਲ ਪਬਲਿਕ ਸਕੂਲ, ਬਗਵਾਈਂ ਦੇ ਛੋਟੇ-ਛੋਟੇ ਬੱਚਿਆਂ ਵਿਕਰਮਜੀਤ, ਜਗਜੀਤ ਅਤੇ ਗੁਰਜਿੰਦਰ ਸਿੰਘ 'ਲੀਡਰ ਬਣਦਜਾ ਯਾਰ' ਅਤੇ 'ਮੇਰੀ ਮੌਤ 'ਤੇ ਨਾ ਰੋਇਓ', ਕੋਰੀਓਗ੍ਰਾਫੀਆਂ ਪੇਸ਼ ਕੀਤੀਆਂ । ਕਾਫਲੇ ਦੌਰਾਨ ਵੱਖ-ਵੱਖ ਪਿੰਡਾਂ ਵਿਚ ਸ੍ਰੀ ਸੱਤਪਾਲ ਸਲੋਹ, ਡਾ.ਜੋਗਿੰਦਰ ਕੁੱਲੇਵਾਲ, ਮਾ.ਨਰੇਸ਼, ਮਾ.ਜਗਦੀਸ਼ ਜੋਨ ਪ੍ਰਧਾਨ ਅਤੇ ਮਾ.ਅਵਤਾਰ ਲੰਗੇਰੀ ਨੇ ਸੰਬੋਧਨ ਕੀਤਾ । ਇਸ ਵਾਰ ਲੋਕਾਂ ਵਿਚ ਭਾਰੀ ਉਤਸ਼ਾਹ ਦੇਖਿਆ ਗਿਆ । ਲੋਕਾਂ ਦੇ ਭਰਵੇਂ ਇਕੱਠਾਂ ਨੇ ਦਰਸਾ ਦਿੱਤਾ ਕਿ ਲੋਕ ਲੱਚਰ ਪ੍ਰੋਗਰਾਮਾਂ ਨੂੰ ਦੇਖਕੇ ਅੱਕ ਚੁੱਕੇ ਹਨ । ਇਸ ਲਈ ਭਾਰੀ ਮਾਤਰਾ ਵਿਚ ਤਰਕਸ਼ੀਲ ਸਾਹਿਤ ਪਰੀਦਿਆ ਗਿਆ ਅਤੇ ਪਿੰਡਾਂ ਵਿਚ ਸਾਲ ਵਿਚ ਘੱਟੋ-ਘੱਟ ਦੋ-ਤਿੰਨ ਵਾਰ ਆਉਣ ਦੀ ਤਰਕਸ਼ੀਲਾਂ ਨੂੰ ਪੇਸ਼ਕਸ਼ ਕੀਤੀ ਗਈ । ਕਾਫਲੇ ਦੌਰਾਨ ਚਾਹ-ਪਾਣੀ ਅਤੇ ਹੋਰ ਪੂਰਾ ਪ੍ਰਬੰਧ ਦਾ ਮਾ.ਦਰਬਾਰਾ ਸਿੰਘ, ਰਾਮ ਲੁਭਾਇਆ ਅਤੇ ਟੇਲਰ ਮਾਸਟਰ ਕਾਲਾ ਸਿੰਬਲੀ ਦੇ ਸਾਥੀਆਂ ਨੇ ਪੂਰੀ ਜ਼ਿੰਮੇਵਾਰੀ ਨਾਲ ਨਿਭਾਇਆ । ਇਕਾਈ ਇਨ੍ਹਾਂ ਸਹਿਯੋਗੀ ਸਾਥੀਆਂ ਦੀ ਤਹਿ-ਦਿਲੋਂ ਧੰਨਵਾਦੀ ਹੈ । ਅਖੀਰ ਵਿਚ ਸੁਰਿੰਦਰ ਕੁਮਾਰ ਨੇ ਜਾਦੂ ਬਾਰੇ ਵਿਸਥਾਰ ਨਾਲ ਦੱਸਿਆ ਅਤੇ ਮਨਜੀਤ ਮਹਿਤਾਬਪੁਰੀ ਨੇ ਆਏ ਸਾਥੀਆਂ ਦਾ ਅਤੇ ਪਿੰਡ ਵਾਸੀਆਂ ਦਾ ਤਹਿ-ਦਿਲੋਂ ਧੰਨਵਾਦ ਕੀਤਾ ।

ਡਾ.ਜੋਗਿੰਦਰ 'ਕੁੱਲੇਵਾਲ'.

ਇਕਾਈ ਸ਼ਹਿਣਾ :

ਇਸ ਇਕਾਈ ਨੇ ਲੋਕ ਉਸਾਰੂ ਸਭਿਆਚਾਰਕ ਕਮੇਟੀ ਨਾਲ ਮਿਲਕੇ ਪਿੰਡ ਸ਼ਹਿਣਾ ਵਿਖੇ ਇਕ ਇੱਕ ਪ੍ਰੋਗਰਾਮ ਕਰਵਾਇਆ । ਇਸ ਵਿਚ ਨਾਟਕ, ਆਰਟ ਸੈਂਟਰ ਸਮਰਾਲਾ ਦੀ ਟਾਮ ਨੇ ਖੇਡੇ ਜਿੰਨਾਂ ਵਿਚ 'ਤੇ ਦੇਵ ਪੁਰਸ਼ ਹਾਰ ਗਏ,' 'ਸਾੜਸਤੀ'। ਨਾਟਕ ਸ਼ਾਮਲ ਸਨ । ਇਸਤੋਂ ਇਲਾਵਾ ਕੋਰੀਓਗ੍ਰਾਫੀਆਂ 'ਇਹ ਟੁੱਟ ਗਈ ਸਰਕਾਰੀ' ਅਤੇ 'ਮੈਂ ਧਰਤੀ ਪੰਜਾਬ ਦੀ' ਪੇਸ਼ ਕੀਤੀਆਂ ਗਈਆਂ ।ਗੀਤ-ਸੰਗੀਤ, ਲੋਕ ਸੰਗੀਤ ਮੰਡਲੀ ਭਦੌੜ ਨੇ ਪੇਸ਼ ਕੀਤਾ । ਜਾਦੂ ਦੇ ਸ਼ੋਅ ਇਕਾਈ ਭਦੌੜ ਅਤੇ ਰਾਮਪੁਰਾ ਨੇ ਪੇਸ਼ ਕੀਤੇ ਅਤੇ ਪਵਨ ਕੁਮਾਰ ਸੰਧੂ ਕਲਾਂ ਨੇ ਅੱਖਾਂ 'ਤੇ ਪੱਟੀ ਬੰਨ ਕੇ ਸਕੂਟਰ ਚਲਾਇਆ । ਇਸ ਪ੍ਰੋਗਰਾਮ ਵਿਚ ਰੀਕਾਰਡ ਤੋੜ ਇਕੱਠ ਸੀ ਅਤੇ ਇਹ ਪ੍ਰੋਗਰਾਮ 7.30 ਵਜੇ ਸ਼ਾਮ ਤੋਂ ਰਾਤ ਦੇ 2 ਵਜੇ ਤੱਕ ਚਲਦਾ ਰਿਹਾ । ਇਸ ਪ੍ਰੋਗਰਾਮ ਦੇ ਮੁੱਖ ਬੁਲਾਰੇ ਸਨ, ਮਾਸਟਰ ਰਜਿੰਦਰ ਭਦੌੜ ਅਤੇ ਨਰੈਣ ਦੱਤ ।

ਰਜਿੰਦਰ ਭਦੌੜ

ਸੰਗਰੂਰ ਜੋਨ :

ਮਿਤੀ 22.9.02 ਨੂੰ ਮਹਿਲਕਲਾਂ ਇਕਾਈ ਦੇ ਗਠਨ ਦੇ ਮੌਕੇ ਕਸਬਾ ਮਹਿਲਕਲਾਂ ਦੇ ਅਗਾਂਹਵਧੂ ਅਤੇ ਤਰਕਸ਼ੀਲ ਸੋਚ ਦੇ ਸਮਰਥਕ ਲੋਕਾਂ ਦੀ ਇਕ ਮੀਟਿੰਗ ਦਫਤਰ ਕੋਆਪਰੇਟਿਵ ਸੁਸਾਇਟੀ ਵਿਖੇ ਹੋਈ । ਇਸ ਵਿਚ ਜੋਨ ਪ੍ਰਧਾਨ ਪਰਮਵੇਦ ਅਤੇ ਜੋਨ ਵਿਤ ਸਕੱਤਰ ਮਹਿੰਦਰ ਸਿੰਘ ਸ਼ਾਮਲ ਹੋਏ । ਜੋਨ ਪ੍ਰਧਾਨ ਨੇ ਹਾਜ਼ਰ ਲੋਕਾਂ ਨੂੰ ਸੁਸਾਇਟੀ ਦੇ ਉਦੇਸ਼ਾਂ, ਕੰਮ-ਢੰਗ, ਜੀਵਨ ਜਾਚ ਅਤੇ ਜਥੇਬੰਦਕ ਢਾਂਚੇ ਬਾਰੇ ਵਿਸਥਾਰ-ਪੂਰਵਕ ਜਾਣਕਾਰੀ ਦਿੱਤੀ । ਮਹਿੰਦਰ ਸਿੰਘ ਨੇ ਤਰਕਸ਼ੀਲ ਮੈਂਬਰ ਬਣਨ ਲਈ ਲੋੜੀਂਦੀਆਂ ਸ਼ਰਤਾਂ ਬਾਰੇ ਦੱਸਿਆ । ਅੰਤ ਵਿੱਚ ਜੋਨ ਦੇ ਅਹੁਦੇਦਾਰਾਂ ਨੇ ਆਏ ਲੋਕਾਂ ਦਾ ਧੰਨਵਾਦ ਕੀਤਾ ।

ਇਕਾਈ ਬਰਨਾਲਾ :

ਪਿਛਲੇ ਦਿਨੀਂ ਬਾਬਾ ਬੁੱਲੇਸ਼ਾਹ ਯਾਦਗਾਰੀ ਕਲੱਬ ਬਡਬਰ ਵੱਲੋਂ ਅਨਾਜ ਮੰਡੀ ਵਿਖੇ ਭਰਵਾਂ ਤਰਕਸ਼ੀਲ ਮੇਲਾ ਲਗਵਾਇਆ ਗਿਆ । ਇਸ ਮੇਲੇ ਵਿਚ ਮਰਦ ਅਤੇ ਔਰਤਾਂ ਦੀ ਸ਼ਮੂਲੀਅਤ ਲਗਭਗ ਬਰਾਬਰ ਸੀ । ਅੱਧੀ

ਰਾਤ ਤੱਕ ਲੋਕਾਂ ਨੇ ਆਰਟ ਸੈਂਟਰ ਸਮਰਾਲਾ ਦੀ ਟੀਮ ਦੇ ਨਾਟਕਾਂ ਅਤੇ ਕੋਰੀਓਗ੍ਰਾਫੀਆਂ ਦਾ ਲੋਕਾਂ ਨੇ ਅਨੰਦ ਮਾਣਿਆ। ਜੋਨ ਵਿਤ ਸਕੱਤਰ ਮਹਿੰਦਰ ਸਿੰਘ ਬਰਨਾਲਾ ਅਤੇ ਨਰਿੰਦਰ ਛੀਨੀਵਾਲੀਆ ਨੇ ਹੈਰਾਨਕੁੰਨ ਮੈਜਿਕ ਟਰਿਕ ਪੇਸ਼ ਕੀਤੇ। ਇਕ ਬੱਚੇ ਨੂੰ ਸਟੇਜ ਤੇ ਸੰਮੋਹਿਕ ਨੀਂਦ ਦਿੱਤੀ ਗਈ। ਸੂਬਾ ਪ੍ਰਧਾਨ ਬਲਵਿੰਦਰ ਬਰਨਾਲਾ ਨੇ ਭਾਵਪੂਰਤ ਤਕਰੀਰ ਕਰਦਿਆਂ ਅਖੌਤੀ ਦੇਹ-ਧਾਰੀ ਗੁਰੂਆਂ, ਡੇਰੇਬਾਜ਼ਾਂ ਤੋਂ ਬਚਣ ਦੀ ਅਪੀਲ ਕੀਤੀ। ਉਨ੍ਹਾਂ ਨੇ ਪਾਖੰਡੀ ਬਾਬਿਆਂ ਅਤੇ ਸਿਆਸਤਦਾਨਾਂ ਦੇ ਆਪਸੀ ਗੱਠਜੋੜ ਬਾਰੇ ਵੀ ਸਮਝਾਇਆ। ਦਰਸ਼ਕਾਂ ਨੇ ਨੌਜਵਾਨਾਂ ਵੱਲੋਂ ਕਰਵਾਏ ਇਸ ਪ੍ਰੋਗਰਾਮ ਦੀ ਭਰਪੂਰ ਸ਼ਲਾਘਾ ਕੀਤੀ ਗਈ।

ਮਹਿੰਦਰ ਸਿੰਘ ਬਰਨਾਲਾ

ਇਕਾਈ ਬਾਘਾ ਪੁਰਾਣਾ :

ਬੀਤੇ ਦਿਨੀਂ ਈ.ਸੀ.ਆਈ.ਟੀ. ਕੰਪਿਊਟਰ ਸੈਂਟਰ ਕੋਟਕਪੂਰਾ ਦੇ ਸਾਲਾਨਾ ਸਨਮਾਨ ਸਮਾਰੋਹ ਵਿਚ ਤਰਕਸ਼ੀਲ ਸੁਸਾਇਟੀ ਬਾਘਾਪੁਰਾਣਾ ਵੱਲੋਂ ਪ੍ਰੋਗਰਾਮ ਪੇਸ਼ ਕੀਤਾ ਗਿਆ। ਇਸ ਵਿਚ ਇਕਾਈ ਪ੍ਰਧਾਨ ਸ੍ਰੀ ਦਰਸ਼ਨ ਸਿੰਘ ਵੱਲੋਂ ਵਿਦਿਆਰਥੀਆਂ ਨੂੰ ਅੰਧ-ਵਿਸ਼ਵਾਸ਼ਾਂ ਦੇ ਖਿਲਾਫ ਡਟਣ ਲਈ ਕਿਹਾ ਗਿਆ। ਉਨ੍ਹਾਂ ਦੱਸਿਆ ਕਿ ਤੁਸੀਂ ਕੰਪਿਊਟਰ ਦੇ ਵਿਦਿਆਰਥੀ ਹੋ ਗਏ, ਤੁਹਾਡੇ ਹੱਥਾਂ ਦੀਆਂ ਉਂਗਲਾਂ ਵਿਚ ਸਾਰੀ ਦੁਨੀਆਂ ਘੁੰਮਦੀ ਹੈ। ਇਸ ਲਈ ਤੁਹਾਨੂੰ ਇਹ ਵਹਿਮਾਂ-ਭਰਮਾਂ ਦੀ ਲੜਾਈ ਵਿਚ ਅੱਗੇ ਆਉਣਾ ਚਾਹੀਦਾ ਹੈ। ਇਸ ਦੇ ਨਾਲ ਹੀ ਇਕਾਈ ਮੈਂਬਰ ਟੀਟੂ ਅਨੇਜਾ ਵੱਲੋਂ ਜਾਦੂ ਦਾ ਸ਼ੋਅ ਵੀ ਪੇਸ਼ ਕੀਤਾ ਗਿਆ।

ਮੁਕੰਦ ਕਮਲ, ਸਕੱਤਰ ਇਕਾਈ

ਮੁਕਤਸਰ-ਲੱਖੇਵਾਲੀ ਇਕਾਈ :

ਇਸ ਇਕਾਈ ਵੱਲੋਂ ਮਿਤੀ 28 ਸਤੰਬਰ, 2002 ਨੂੰ ਪਿੰਡ ਲੱਧੂ ਵਾਲਾ ਉਤਾੜ ਵਿਖੇ ਸ਼ਹੀਦ ਭਗਤ ਸਿੰਘ ਦੇ ਜਨਮ ਦਿਵਸ ਤੇ ਇਕ ਤਰਕਸ਼ੀਲ ਮੇਲਾ ਕਰਵਾਇਆ ਗਿਆ ਜਿਸਦੇ ਪ੍ਰਬੰਧਕ ਬਾਬਾ ਦੀਪ ਸਿੰਘ ਸਪੋਰਟਸ ਐਂਡ ਵੈਲਫੇਅਰ ਕਲੱਬ, ਲੱਧੂ ਵਾਲਾ ਉਤਾੜ ਸਨ। ਇਸ ਵਿਚ ਅਜ਼ਾਦ ਕਲਾ ਮੰਚ, ਮੁਕਤਸਰ ਨੇ ਨਾਟਕ, 'ਛਿਪਣ ਤੋਂ ਪਹਿਲਾਂ', 'ਪੜਚੋਲ' ਪੇਸ਼ ਕੀਤੇ ਅਤੇ ਜਾਦੂ ਦੇ ਟਰਿਕ ਗੁਰਮੀਤ ਭਲਵਾਨ ਨੇ ਪੇਸ਼ ਕੀਤੇ। ਇਸ ਵਿਚ ਬਲਵਿੰਦਰ ਸੰਧੂ ਅੰਗਰੇਜ ਸਿੰਘ, ਮਸਤਾਨ ਸਿੰਘ, ਬਲਦੇਵ ਸਿੰਘ ਨੇ ਵਿਸ਼ੇਸ਼ ਸਹਿਯੋਗ ਦਿੱਤਾ। ਸਟੇਜ ਦਾ ਸੰਚਾਲਣ ਚੰਦ ਸਿੰਘ ਨੇ ਕੀਤਾ।

ਗੁਰਮੀਤ ਭਲਵਾਨ

ਜੋਨ ਚੋਹਲਾ ਸਾਹਿਬ :

ਮਿਤੀ 10.10.2002 ਨੂੰ ਸਿਵਲ ਹਸਪਤਾਲ ਬਾਬਾ ਬਕਾਲਾ ਵਿਖੇ 2 ਸਾਲ ਤੱਕ ਦੀਆਂ ਸਿਹਤਮੰਦ ਬੱਚੀਆਂ ਦੇ ਮੁਕਾਬਲੇ ਕਰਾਏ ਗਏ। ਡਾ.ਕੁਲਦੀਪ ਸਿੰਘ ਕੋਛੜ, ਸੀਨੀਅਰ ਮੈਡੀਕਲ ਅਫਸਰ ਨੇ 200 ਰੁਪੈ ਤੇ ਇੱਕ ਸੌ ਰੁਪੈ ਦੇ ਕਿਸਾਨ ਵਿਕਾਸ ਪੱਤਰ 28 ਬੱਚੀਆਂ ਨੂੰ ਦੇ ਕੇ ਸਨਮਾਨਿਤ ਕੀਤਾ। ਇਸ ਪ੍ਰੋਗਰਾਮ ਵਿਚ ਵੱਡੀ ਗਿਣਤੀ ਵਿਚ ਔਰਤਾਂ ਨੇ ਹਿੱਸਾ ਲਿਆ। ਤਰਕਸ਼ੀਲਾਂ ਵੱਲੋਂ ਜਾਦੂ ਦੇ ਟਰਿੱਕ ਕਰਕੇ ਅਖੌਤੀ ਸਾਧਾ, ਵਹਿਮ-ਭਰਮਾਂ, ਅੰਧਵਿਸ਼ਵਾਸ਼ਾਂ ਤੇ ਭਰੂਣ ਹੱਤਿਆ, ਦਾਜ-ਦਹੇਜ, ਨਸ਼ਿਆਂ ਵਰਗੀਆਂ ਸਮਾਜਿਕ ਬੁਰਾਈਆਂ ਤੋਂ ਦੂਰ ਰਹਿਣ ਲਈ ਪ੍ਰੇਰਿਆ ਗਿਆ। ਤਰਕਸ਼ੀਲ ਆਗੂਆਂ ਸਤਨਾਮ ਸਿੰਘ ਜੱਜ, ਮਾ.ਬਚਿੱਤਰ ਸਿੰਘ, ਕੁਲਦੀਪ ਸਿੰਘ ਨੇ ਆਪਣੇ ਭਾਸ਼ਨਾਂ ਰਾਹੀਂ ਗੈਰ-ਵਿਗਿਆਨਕ ਘਟਨਾਵਾਂ, ਅਫਵਾਹਾਂ, ਦੂਰ-ਦਰਸ਼ਨ ਦੇ ਵੱਲੋਂ ਅੰਧਵਿਸ਼ਵਾਸ਼ੀ ਤੇ ਲੱਚਰ ਭਰੇ ਪ੍ਰੋਗਰਾਮਾਂ ਬਾਰੇ ਜਾਣਕਾਰੀ ਦਿੱਤੀ

ਸਿਵਲ ਸਰਜਨ ਦਫਤਰ ਵੱਲੋਂ ਸ਼ਾਮਲ ਮੁਖਵਿੰਦਰ ਸਿੰਘ ਚੋਹਲਾ, ਡਿਪਟੀ ਜ਼ਿਲਾ ਮਾਸ ਮੀਡੀਆ ਅਫਸਰ, ਅੰਮ੍ਰਿਤਸਰ ਨੇ ਬਾਲ ਮੇਲੇ ਦੀ ਮਹੱਤਤਾ, ਭਰੂਣ ਹੱਤਿਆ, ਨੈਸ਼ਨਲ ਮੈਟਰਨਿਟੀ ਬੈਨੀਫਿਟ ਸਕੀਮ ਬਾਰੇ ਜਾਣਕਾਰੀ ਦਿੱਤੀ। ਸਮਾਗਮ ਨੂੰ ਸ੍ਰੀ ਸੁਖਵੰਤ ਸਿੰਘ ਬੀ.ਈ.ਈ. ਅਤੇ ਨਰਿੰਦਰ ਕੌਰ ਐਲ.ਐਚ.ਵੀ. ਨੇ ਸੰਬੋਧਨ ਕੀਤਾ।

ਅਖੀਰ ਵਿਚ ਇਨਚਾਰਜ ਡਾ.ਕੋਛੜ ਨੇ ਤਰਕਸ਼ੀਲ ਸੁਸਾਇਟੀ ਵੱਲੋਂ ਕੀਤੇ ਜਾ ਰਹੇ ਕੰਮਾਂ ਦੀ ਭਰਪੂਰ ਸ਼ਲਾਘਾ ਕੀਤੀ। ਉਨ੍ਹਾਂ ਕਿਹਾ ਕਿ ਲੋਕ ਅਨਪੜ੍ਹਤਾ ਕਾਰਨ ਅੰਧਵਿਸ਼ਵਾਸ਼ੀ ਬਣੇ ਹੋਏ ਹਨ। ਇਸ ਲਈ ਲੜਕੀਆਂ ਦੀ ਪੜ੍ਹਾਈ ਵੱਲ ਧਿਆਨ ਦੇਣਾ ਚਾਹੀਦਾ ਹੈ। ਉਨ੍ਹਾਂ ਕਿਹਾ ਕਿ ਇਨ੍ਹਾਂ ਨਾਲ ਜਨਮ, ਪਾਲਣ-ਪੋਸਣ, ਖੁਰਾਕ ਤੇ ਸਿਹਤ ਸਹੂਲਤਾਂ ਦੇਣ ਸਮੇਂ ਵਿਤਕਰਾ ਕੀਤਾ ਜਾਂਦਾ ਹੈ।

ਇਸ ਜੋਨ ਵੱਲੋਂ ਸ਼ਹੀਦ ਭਗਤ ਸਿੰਘ ਦੇ ਜਨਮ ਦਿਨ ਨੂੰ ਸਮਰਪਿਤ ਇੱਕ ਕਾਫਲਾ ਕੱਢਿਆ ਗਿਆ ਜਿਸਨੂੰ ਕਾ.ਤਰਲੋਚਨ ਸਿੰਘ ਨੇ ਫਰੀਡਮ ਫਾਈਟਰ ਪਬਲਿਕ ਸਕੂਲ, ਖਲਚੀਆਂ ਤੋਂ ਹਰੀ ਝੰਡੀ ਦੇਕੇ ਰਵਾਨਾ ਕੀਤਾ। ਇਹ ਕਾਫਲਾ ਪਿੰਡ ਬੁਟਾਰੀ, ਭਿੰਡਰ, ਰਤਨਗੜ ਤੇ ਕੋਰਸੀਆਂ ਵਿਚੋਂ ਗੁਜ਼ਰਿਆ। ਪਿੰਡਾਂ 'ਚ ਕਈ ਥਾਵਾਂ 'ਤੇ ਮਾਝਾ ਜੋਨ ਦੇ ਪ੍ਰਧਾਨ ਨਿਰਮਲ ਸਿੰਘ ਛੱਜਲਵੱਡੀ ਨੇ ਭਰੂਣ ਹੱਤਿਆ ਦੇ ਵਿਸ਼ੇ 'ਤੇ ਬੋਲਦਿਆਂ ਕਿਹਾ ਕਿ ਅੱਜ ਪੰਜਾਬ ਵਿਚ 1000 ਲੜਕੀਆਂ ਵਿਚੋ 793 ਲੜਕਿਆਂ ਦੀ ਅਨੁਪਾਤ ਰਹਿ ਗਈ ਹੈ। ਇਸ ਨਾਲ ਕਈ ਤਰ੍ਹਾਂ ਦੀ ਸਮੱਸਿਆਵਾਂ ਪੈਦਾ ਹੋ ਸਕਦੀਆ ਹਨ। ਭਰੂਣ ਹੱਤਿਆ ਬੰਦ ਹੋਣੀ ਚਾਹੀਦੀ ਹੈ। ਇਸਤੋਂ ਇਲਾਵਾ ਉਨ੍ਹਾਂ ਨੇ ਹੋਰ ਵਹਿਮਾਂ-ਭਰਮਾਂ ਖਿਲਾਫ ਵੀ ਸਪਸ਼ਟ ਕੀਤਾ। ਕਾਫਲੇ ਦੌਰਾਨ ਜੋਨ ਸਕੱਤਰ ਮੁਖਵਿੰਦਰ ਸਿੰਘ ਚੋਹਲਾ, ਖਜ਼ਾਨਚੀ ਲਖਵਿੰਦਰ ਸਿੰਘ, ਮੈਂਬਰ ਸ੍ਰੀਮਤੀ ਅਮਰਜੀਤ ਕੌਰ, ਪਰਮਜੀਤ ਸਿੰਘ, ਮਾ.ਬਲਦੇਵ ਸਿੰਘ, ਮਾ.ਗੁਰਮੀਤ ਸਿੰਘ ਡੇਅਰੀਵਾਲੇ ਤੋਂ ਬਿਨ੍ਹਾਂ ਕ੍ਰਾਂਤੀਕਾਰੀ ਤਰਕਸ਼ੀਲ ਲੋਕ ਚੇਤਨਾ ਲਹਿਰ ਵੱਲੋਂ ਸਤਿਨਾਮ ਜੱਜ, ਮਾ.ਕੁਲਦੀਪ ਸਿੰਘ, ਮਾ.ਬਚਿੱਤਰ ਸਿੰਘ,ਡਾ.ਮਲਕੀਤ ਸਿੰਘ ਨੇ ਜਾਦੂ ਦੇ ਟਰਿੱਕਾਂ ਰਾਹੀਂ ਲੋਕਾ ਦੇ ਮਨਾ ਵਿਚੋਂ ਵਹਿਮਾਂ ਨੂੰ ਦੂਰ ਕਰਨ ਦਾ ਯਤਨ ਕੀਤਾ। ਸ਼ਹੀਦ ਭਗਤ ਸਿੰਘ ਸਬੰਧੀ ਇਕਾਈ ਗੁਰਦਾਸਪੁਰ ਵੱਲੋਂ 500, ਖਿਲਚੀਆਂ ਵੱਲੋਂ 800, ਅਤੇ ਮਾਝਾ ਜੋਨ ਵੱਲੋਂ 300 ਪੈਂਫਲਿਟ ਛਪਵਾਕੇ ਵੰਡੇ ਗਏ।

...ਡਾ.ਮੁਖਵਿੰਦਰ ਸਿੰਘ, ਚੋਹਲਾ ਸਾਹਿਬ



## ਲਾਈਫ਼ ਮੈਂਬਰਸ਼ਿੱਪ :

669. ਤਰਸੇਮ ਲਾਲ, ਜੇ.ਈ., 525/363, ਆਦਰਸ਼ ਨਗਰ,ਡਾਕ.ਸਤਨਾਮਪੁਰ, ਫਗਵਾੜਾ।
670. ਰਾਜ ਕੁਮਾਰ ਪੁਤਰ ਸ੍ਰੀ ਦੇਵ ਰਾਜ, ਬਸੰਤ ਨਗਰ, ਗਲੀ ਨੰ.4, ਦੇਵਾ ਵਾਲਾ ਰੋਡ, ਪਿੰਡ ਤੇ ਡਾਕ.ਕੋਟਕਪੂਰਾ, ਜ਼ਿਲਾ ਫਰੀਦਕੋਟ
671. ਦਲਬੀਰ ਸਿੰਘ ਮਾਨ ਪੁੱਤਰ ਸ੍ਰੀ ਗੁਲਜ਼ਾਰ ਸਿੰਘ ਮਾਨ, ਪਿੰਡ ਰਸੀਦਾਂ, ਤਹਿ.ਨਰਵਾਣਾ, ਜ਼ਿਲਾ ਜੀਂਦ (ਹਰਿਆਣਾ)
672. ਅਮਰਜੀਤ ਵਰਮਾ, ਰੀਟਾਇਰਡ ਪ੍ਰਿੰਸੀਪਲ, ਵਾਰਡ ਨੰ.2, ਮਕਾਨ ਨੰ.577, ਹੀਰਾ ਮਹਿਲ, ਕਲੋਨੀ ਸ਼ਹੀਦ ਭਗਤ ਸਿੰਘ ਮਾਰਗ, ਨਾਭਾ।
673. ਮੁਕੇਸ਼ ਕੁਮਾਰ ਪੁੱਤਰ ਸ੍ਰੀ ਅਮਰ ਚੰਦ, ਮੁਹੱਲਾ ਟੋਂਡਾ, ਮਕਾਨ ਨੰ.788, ਨਕੋਦਰ, ਜ਼ਿਲਾ ਜਲੰਧਰ
674. Harbans Singh, Block-4, Panchsheel Society, Bechara Ji Road Palavasana, V.P.O.Mehsana (Guzrat)
675 ਪ੍ਰਿੰਸੀਪਲ, ਗੁਰੂ ਨਾਨਕ ਕਾਲਜ, ਪਿੰਡ ਤੇ ਡਾਕ.ਬੁਢਲਾਡਾ, ਜ਼ਿਲਾ ਮਾਨਸਾ
676. ਪ੍ਰੋ.ਬਲਜਿੰਦਰ ਸਿੰਘ ਸੰਧੂ ਪੁੱਤਰ ਸ੍ਰ.ਕਰਨੈਲ ਸਿੰਘ, ਪਿੰਡ ਤੇ ਡਾਕ. ਲਟਕਣ ਢਾਣੀ ਅਬੋਹਰ ਜ਼ਿਲਾ ਫਿਰੋਜ਼ਪੁਰ
677. ਮਾ.ਆਸ਼ੂਤੋਸ਼, ਅਗਰਵਾਲ ਕਲੋਨੀ, ਗਲੀ ਨੰ.2, ਪਿੰਡ ਤੇ ਡਾਕ. ਜਲਾਲਾਬਾਦ ਪੱਛਮੀ, ਜ਼ਿਲਾ ਫਿਰੋਜਪੁਰ
678. ਸ੍ਰ.ਜਗਦੇਵ ਸਿੰਘ ਪੁੱਤਰ ਸ੍ਰ.ਹਰਨੇਕ ਸਿੰਘ, ਪਿੰਡ ਤੇ ਡਾਕ.ਧੂੜਕੋਟ, ਜ਼ਿਲਾ ਫਰੀਦਕੋਟ
679. ਸ੍ਰ.ਇਕਬਾਲ ਸਿੰਘ ਪੁੱਤਰ ਸ੍ਰ.ਨਛੱਤਰ ਸਿੰਘ, ਪਿੰਡ ਤੇ ਡਾਕ.ਧੂੜਕੋਟ, ਜ਼ਿਲਾ ਫਰੀਦਕੋਟ
680. ਸ੍ਰ.ਅਜੈਬ ਸਿੰਘ ਪੁੱਤਰ ਸ੍ਰ.ਮਿੱਤ ਸਿੰਘ, ਪਿੰਡ ਮੰਡਵਾਲਾ, ਡਾਕ.ਧੂੜਕੋਟ, ਜ਼ਿਲਾ ਫਰੀਦਕੋਟ
681. ਸ੍ਰ.ਸਵਰਨ ਸਿੰਘ ਪੁੱਤਰ ਸ੍ਰ.ਬੰਤਾ ਸਿੰਘ, ਪਿੰਡ ਮੰਡਵਾਲਾ, ਡਾਕ. ਧੂੜਕੋਟ, ਜ਼ਿਲਾ ਫਰੀਦਕੋਟ
682. ਸ੍ਰ.ਇਕਬਾਲ ਸਿੰਘ ਪੁੱਤਰ ਸ੍ਰ.ਸੁਰਜੀਤ ਸਿੰਘ, ਪਿੰਡ ਮੰਡਵਾਲਾ, ਡਾਕ.ਧੂੜਕੋਟ, ਜ਼ਿਲਾ ਫਰੀਦਕੋਟ
683. ਸ੍ਰ.ਸੁਖਦਰਸ਼ਨ ਸਿੰਘ ਪੁੱਤਰ ਸ੍ਰ.ਕਰਮ ਸਿੰਘ, ਪਿੰਡ ਤੇ ਡਾਕ.ਧੂੜਕੋਟ, ਜ਼ਿਲਾ ਫਰੀਦਕੋਟ
684. ਸ੍ਰ.ਸ਼ੇਰ ਸਿੰਘ ਸਰਪੰਚ ਪੁੱਤਰ ਸ੍ਰ.ਵਸਾਵਾ ਸਿੰਘ, ਪਿੰਡ ਮੰਡ ਵਾਲਾ, ਡਾਕ.ਧੂੜਕੋਟ, ਜ਼ਿਲਾ ਫਰੀਦਕੋਟ
685. ਸ੍ਰ. ਮਨਜੀਤ ਸਿੰਘ ਗਿੱਲ ਪੁੱਤਰ ਸ੍ਰ.ਜੁਗਿੰਦਰ ਸਿੰਘ,ਪਿੰਡ ਮੰਡਵਾਲਾ,ਡਾਕ.ਧੂੜਕੋਟ,ਜ਼ਿਲਾਫਰੀਦਕੋਟ
684. ਸ੍ਰੀ ਵਿਦਿਆ ਸਾਗਰ ਸੂਦ, ਭੂਰ ਭਾਰਤ ਨਗਰ, ਮਕਾਨ ਨੰ.232, ਗਾਜ਼ੀਆਬਾਦ (ਉਤਰ ਪ੍ਰਦੇਸ਼)

ਧੰਨਵਾਦ:1. ਅਦਾਰਾ ਨਿਰਮਲ ਸਿੰਘ ਪਟਵਾਰੀ ਦਾ ਅਠ ਲਾਈਫ਼ ਮੈਂਬਰਸ਼ਿੱਪਾਂ ਭਰਵਾਉਣ ਅਤੇ 50 ਸਾਲਾਨਾ ਚੰਦੇ ਭਰਵਾਉਣ'ਤੇ ਅਤਿ-ਰਿਣੀ ਹੈ।

2. ਇਸਤੋਂ ਇਲਾਵਾ ਸ੍ਰੀ ਅਵਤਾਰ ਸਿੰਘ ਨਿਊਜ਼ੀਲੈਂਡ ਨੇ ਵਤਨੋਂਪਾਰ ਲਾਈਫ ਮੈਂਬਰਸ਼ਿੱਪ ਦੇ 14 ਚੰਦਿਆਂ ਵਾਸਤੇ 35,000 ਰੁਪੈ ਭੇਜੇ ਹਨ ਪਰ ਕਿਉਂਕਿ ਲਿਸਟ ਮੌਕੇ 'ਤੇ ਪ੍ਰਾਪਤ ਨਾ ਹੋਣ ਕਰਕੇ ਉਨ੍ਹਾਂ ਦੇ ਨਾਵਾਂ ਦੀ ਸੂਚੀ ਇੱਥੇ ਛਾਪੀ ਨਹੀਂ ਜਾ ਸਕੀ। ਜਦੋਂ ਲਿਸਟ ਆ ਜਾਵੇਗੀ ਉਹ ਅਗਲੇਂ ਮੈਗਜ਼ੀਨ ਵਿਚ ਛਾਪੀ ਜਾਵੇਗੀ।

3.ਸ੍ਰੀ ਲਵਕੇਸ਼ ਪ੍ਰਾਸ਼ਰ ਰਾਹੀਂ ਏਸ਼ੀਅਨ ਰੈਸ਼ਨੇਲਿਸਟ ਸੁਸਾਇਟੀ ਬਰਮਿੰਘਮ(ਇੰਗਲੈਂਡ) ਨੇ 30000ਰੁਪੈ ਸ੍ਰੀ ਕ੍ਰਿਸ਼ਨ ਬਰਗਾੜੀ ਜੀ ਦੀ ਪਰਿਵਾਰ ਦੀ ਮਾਇਕ ਮੱਦਦ ਵਜੋਂ ਅਤੇ 6000 ਰੁਪੈ ਦਫਤਰੀ ਵਰਕਰਾਂ ਦੀ ਭਲਾਈ (ਸਾਲਾਨਾ ਕਿਸ਼ਤ ਵਜੋਂ) ਸ੍ਰੀ ਵਿਜੇ ਬੰਬੇਲੀ ਰਾਹੀਂ ਭੇਜੀ ਹੈ। ਸੂਬਾ ਕਮੇਟੀ ਇਸ ਮੱਦਦ ਭੇਜਣ 'ਤੇ ਏਸ਼ੀਅਨ ਰੈਸ਼ਨੇਲਿਸਟ ਸੁਸਾਇਟੀ, ਬਰਮਿੰਘਮ ਦੀ ਅਤਿ-ਰਿਣੀ ਹੈ।

### ਸ਼ੋਕ ਸਮਾਚਾਰ :

1 ਅਬੋਹਰ ਇਕਾਈ ਦੇ ਮੀਤ-ਪ੍ਰਧਾਨ ਮਾ.ਕੁਲਜੀਤ ਸਿੰਘ, ਡੰਗਰ ਖੇੜਾ ਦੀ ਦਾਦੀ ਜੀ ਦੀ ਮੌਤ 'ਤੇ ਅਦਾਰਾ ਡੂੰਘੇ ਦੁੱਖ ਦਾ ਇਜ਼ਹਾਰ ਕਰਦਾ ਹੈ।

2. ਲਾਂਬੜਾ ਨਗਰ ਦੇ ਵਾਸੀ ਸੁਦਰਸ਼ਨ ਕੁਮਾਰ, ਐਮ.ਏ.ਐਮ ਐਡ, ਜੋ ਮੁੱਖ ਅਧਿਆਪਕ ਦੀ ਪਦਵੀ ਤੋਂ ਸੇਵਾ ਮੁਕਤ ਹੋਏ ਸਨ ਅਤੇ ਜੋ ਹਮੇਸ਼ਾ ਹੀ ਜਮੂਹਰੀ ਲਹਿਰ ਵਿੱਚ ਅਤੇ ਆਪਣੀ ਅਧਿਆਪਕ ਯੂਨੀਅਨ ਵਿੱਚ ਸਰਗਰਮ ਰੋਲ ਅਦਾ ਕਰਦੇ ਰਹੇ ਸਨ ਅਚਾਨਕ ਦਿਲ ਦਾ ਦੌਰਾ ਪੈਣ ਕਾਰਨ ਸਾਥੋਂ ਵਿਛੜ ਗਏ ਹਨ। ਏਸ਼ੀਅਨ ਰੈਸ਼ਨੇਲਿਸਟ ਸੁਸਾਇਟੀ ਦੇ ਜਨਰਲ ਸਕੱਤਰ ਡਾ.ਹਰੀਸ਼ ਮਲਹੋਤਰਾ ਨੇ ਸੁਸਾਇਟੀ ਵੱਲੋਂ ਪਰਿਵਾਰਕ ਗਮ ਵਿਚ ਸ਼ਰੀਕ ਹੁੰਦਿਆਂ ਡੂੰਘੇ ਦੁੱਖ ਦਾ ਇਜ਼ਹਾਰ ਕੀਤਾ ਹੈ ਅਤੇ ਇਸਦੇ ਨਾਲ ਹੀ ਅਦਾਰਾ ਤਰਕਸ਼ੀਲ ਵੀ ਆਪਣੇ ਵੱਲੋਂ ਡੂੰਘੇ ਦੁੱਖ ਦਾ ਇਜ਼ਹਾਰ ਕਰਦਾ ਹੈ।

3. ਵਿਗਿਆਨਕ ਮੰਚ ਮਾਣੂੰਕੇ ਦੇ ਆਗੂ ਅਮਰਜੀਤ ਮਾਣੂੰਕੇ ਤੇ ਤਰਕਸ਼ੀਲ ਲਹਿਰ ਦੇ ਡਟਵੇਂ ਸਮਰਥਕ ਕੁਲਦੀਪ ਮਾਣੂੰਕੇ ਦੇ ਮਾਤਾ ਜੀ ਸ੍ਰੀਮਤੀ ਗੁਰਚਰਨ ਕੌਰ ਦੇ ਸਦੀਵੀ ਵਿਛੋੜੇ 'ਤੇ ਅਦਾਰਾ ਡੂੰਘੇ ਦੁੱਖ ਦਾ ਇਜ਼ਹਾਰ ਕਰਦਾ ਹੈ।

4.ਮੰਡੀ ਲਾਧੂਕਾ ਇਕਾਈ ਦੇ ਸਰਗਰਮ ਮੈਂਬਰ ਸ੍ਰੀ ਬਲਦੇਵ ਪ੍ਰਕਾਸ਼ ਅੱਚਾ ਡਿੱਕੀ ਦੀ ਬੇਵਕਤੀ ਮੌਤ 'ਤੇ ਅਸੀਂ ਦੁਖੀ ਪਰਿਵਾਰ ਦੇ ਗਮ 'ਚ ਸ਼ਰੀਕ ਹੁੰਦੇ ਹਾਂ।

# ਜਗਿਆਸਾ

? ਨਾਸਤਿਕਤਾ ਅਤੇ ਤਰਕਸ਼ੀਲਤਾ ਵਿਚ ਕੀ ਫਰਕ ਹੈ। ਬੂਟਾ ਸਿੰਘ ਵਾਕਿਫ਼.ਮੁਕਤਸਰ

- ਨਾਸਤਿਕਤਾ ਉਹ ਵਿਚਾਰਧਾਰਾ ਹੈ. ਜੋ ਗੈਰਕੁਦਰਤੀ ਸ਼ਕਤੀਆਂ ਅਤੇ ਧਾਰਨਾਵਾਂ (ਜਿਵੇਂ ਰੱਬ. ਦੇਵੀ ਦੇਵਤੇ. ਰੂਹਾਂ. ਭੂਤ-ਪ੍ਰੇਤ. ਸੁਰਗ-ਨਰਕ ਆਦਿ) ਵਿਚ ਯਕੀਨ ਨਹੀਂ ਰਖਦੀ। ਅਤੇ ਸਾਰੇ ਧਰਮਾਂ ਦਾ ਨਿਖੇਧ ਕਰਦੀ ਹੈ। ਇਤਿਹਾਸ ਦੇ ਹਰ ਪੜ੍ਹਾਅ 'ਤੇ ਵੱਖਵੱਖ ਜਮਾਤਾਂ ਅਤੇ ਸਮਾਜਕ ਸਮੂਹਾਂ ਨੇ ਆਪਣੇ ਤਬਕਾਤੀ ਹਿਤਾਂ ਲਈ ਨਾਸਤਿਕਤਾ ਨੂੰ ਇਕ ਵਿਚਾਰਧਾਰਕ ਹਥਿਆਰ ਵਜੋਂ ਵਰਤਿਆ। ਨਾਸਤਿਕਤਾ. ਕੁਦਰਤ ਸਬੰਧੀ ਪਦਾਰਥਵਾਦੀ ਵਿਚਾਰਾਂ ਨਾਲ ਨੇੜਿਓਂ ਜੁੜੀ ਰਹੀ ਹੈ। ਗੁਲਾਮਦਾਰੀ ਯੁੱਗ ਵਿਚ ਨਾਸਤਿਕਤਾ ਨੇ ਵਿਚਾਰਾਂ ਦੇ ਇਕ ਪ੍ਰਬੰਧ ਵਜੋਂ ਰੂਪ ਗ੍ਰਹਿਣ ਕੀਤਾ। ਯੂਨਾਨੀ ਫਿਲਾਫਰਾਂ ਥੇਲਜ਼. ਟਾਲਕੁਲੀਸ. ਡੈਮੀਕਰੀਟਸ. ਐਪੀਕਿਊਰਸ. ਲੁਟਕਰੀਸ ਦੀਆਂ ਲਿਖਤਾਂ ਵਿਚ ਨਾਸਤਿਕਤਾ ਦੇ ਵੱਡੇ ਅੰਸ਼ ਪਾਏ ਜਾਂਦੇ ਹਨ। ਅਤੇ ਭਾਰਤ ਵਿਚ ਚਾਰਵਾਕ ਨਾਸਤਿਕ ਵਿਚਾਰਧਾਰਾ ਦੇ ਪੈਰੋਕਾਰ ਸਨ। ਇਸ ਅਨੁਸਾਰ ਸਾਰੇ ਵਰਤਾਰਿਆਂ ਨੂੰ ਕੁਦਰਤੀ ਕਾਰਣਾਂ ਅਨੁਸਾਰ ਵਿਆਖਿਆਉਣ ਦੀ ਕੋਸ਼ਿਸ਼ ਕੀਤੀ ਗਈ। ਬੇਸ਼ੱਕ ਓਸ ਵੇਲੇ ਦੀ ਨਾਸਤਿਕਤਾ ਸਿੱਧੜ. ਖਿਆਲੀ ਅਤੇ ਬੇਤਰਤੀਬੀ ਸੀ ਕਿਉਂਕਿ ਮਧਯੁੱਗ ਵਿਚ ਚਰਚ ਅਤੇ ਯੂਰਪ ਦਾ ਬੋਲਬਾਲਾ ਸੀ ਤੇ ਨਾਸਤਿਕਤਾ ਬਤੌਰ ਵਿਚਾਰਧਾਰਾ ਵਿਕਸਤ ਨਹੀਂ ਸੀ ਹੋ ਸਕਦੀ. ਯੂਰਪ ਦੇ ਬੁਰਜੂਆ ਨੇ ਨਾਸਤਿਕਾਂ ਨੇ ਚਰਚ ਦੀ ਪਿਛਾਖੜੀ ਬਿਰਤੀ ਨੂੰ ਨੰਗਾ ਕਰਕੇ. ਜਾਗੀਰਦਾਰੀ ਖਿਲਾਫ ਲੜਾਈ ਵਿਚ ਇਤਿਹਾਸਕ ਰੋਲ ਅਦਾ ਕੀਤਾ। ਅੱਜ ਨਾਸਤਿਕਤਾ ਦਾ ਕਾਰਜ. ਅਧਿਆਤਮਵਾਦ ਜਾਂ ਧਰਮ ਦੀ ਹੋਂਦ. ਪਨਪਣ ਦੇ ਕਾਰਣਾ ਦਾ ਸਮਾਜਕ ਤੇ ਗਿਆਨ-ਸ਼ਾਸ਼ਤਰ ਦੇ ਨਜ਼ਰੀਏ ਤੋਂ ਵਿਸ਼ਲੇਸ਼ਣ ਕਰਨਾ ਹੈ। ਅਤੇ ਇੰਨ੍ਹਾਂ ਦੀ ਸਮਾਜਕ ਜ਼ਿੰਦਗੀ ਵਿਚ ਪ੍ਰਸੰਗਤਾ ਤੇ ਰੋਲ ਨੂੰ ਵਿਗਿਆਨਕ ਨਜ਼ਰੀਏ ਤੋਂ ਪਰਖਕੇ ਲੋਕਾਂ ਸਾਹਮਣੇ ਰੱਖਣਾ ਹੈ। ਤਾਂ ਜੋ ਉਹ ਧਾਰਮਿਕ ਵਲਗਣਾਂ 'ਚੋਂ ਬਾਹਰ ਆਕੇ ਆਪਣੇ ਅਸਲੀ ਹਿਤਾਂ ਦੇ ਮਹਾਜ ਤੇ ਲਾਮਬੰਦ ਹੋਣ। ਨਾਸਤਿਕਤਾ ਲਈ ਲਗਾਤਾਰ ਤਰਕਸ਼ੀਲਤਾ ਦੀ ਲੋੜ ਬਣੀ ਰਹਿੰਦੀ ਹੈ। ਨਹੀਂ ਤਾਂ ਨਾਸਤਿਕ ਮਨੁੱਖ ਦੇ ਆਸਤਿਕ ਬਨਣ ਦਾ ਖਤਰਾ ਬਣਿਆ ਰਹਿੰਦਾ ਹੈ।

ਤਰਕਸ਼ੀਲਤਾ ? ਆਮ ਵਰਤੋਂ ਵਿਚ ਤਰਕਸ਼ੀਲਤਾ. ਗਿਆਨ ਸਿਧਾਂਤ ਵਿਚਲੇ ਉਸ ਰੁਝਾਣ ਨੂੰ ਕਿਹਾ ਜਾਂਦਾ ਹੈ. ਜਿਸ ਅਨੁਸਾਰ ਕੋਈ ਵੀ ਵਿਸ਼ਵਾਸ਼. ਵਿਚਾਰ ਜਾਂ ਮੱਤ. ਉਨਾਂ ਚਿਰ ਮੰਨਣਯੋਗ ਨਹੀਂ. ਜਿੰਨਾ ਚਿਰ ਉਹ ਤਰਕ ਅਤੇ ਸੂਝਮਈ ਦਲੀਲਾਂ 'ਤੇ ਪੂਰਾ ਨਹੀਂ ਉਤਰਦਾ। ਤਰਕਸ਼ੀਲ ਸਾਹਿਤ ਵਿਚ.ਤਰਕਸ਼ੀਲਤਾ ਅੰਗਰੇਜ਼ੀ ਸ਼ਬਦRationalism ਦੇ ਅਨੁਵਾਦ ਵਜੋਂ ਵਰਤਿਆ ਜਾਂਦਾ ਹੈ। ਵਿਵਹਾਰਕ ਤੌਰ 'ਤੇ ਸਾਡੇ ਲਈ ਤਰਕਸ਼ੀਲਤਾ ਦਾ ਅਰਥ ਵਿਵੇਕਸ਼ੀਲਤਾ ਹੈ. ਜੋ ਮਨੁੱਖ ਜਾਤੀ ਦੁਆਰਾ ਇਕੱਠੇ ਹੋਏ ਖਰੇ ਗਿਆਨ ਦੇ ਤੁਲਨਾਤਮਿਕ ਅਧਿਐਨ 'ਚੋਂ ਪੈਦਾ ਹੁੰਦੀ ਹੈ। ਜਿਸ ਵਿਚ ਅਣਪਰਖੇ ਤੇ ਦਲੀਲ 'ਤੇ ਪੂਰਾ ਨਾ ਉਤਰਦੇ ਕਿਸੇ ਵਿਸ਼ਵਾਸ਼ ਜਾਂ ਮੱਤ ਲਈ ਕੋਈ ਥਾਂ ਨਹੀਂ। ਇਸ ਦੇ ਦਾਰਸ਼ਨਿਕ ਪਿਛੋਕੜ ਵਿਚ ਜਾ ਕੇ ਦੇਖਣਾ ਹੋਵੇ ਤਾਂ ਪਤਾ ਲਗਦਾ ਹੈ ਕਿ(Rationalism)ਰੈਸ਼ਨੇਲਿਜ਼ਮ ਗਿਆਨ-ਸਿਧਾਂਤ ਦੀ ਉਹ ਵਿਧੀ ਸੀ. ਜਿਸ ਵਿਚ ਸੱਚ ਦਾ ਗਿਆਨ. ਮਨ ਨਾਲ ਹੁੰਦਾ ਹੈ. ਅਨੁਭਵ ਨਾਲ ਨਹੀਂ. ਕਿਉਂਕਿ ਮਨ. ਯਥਾਰਥ ਤੋਂ ਉਪਰ. ਵੱਖਰਾ ਤੇ ਆਪਣੇ ਆਪ ਵਿਚ ਸਰਵਗਿਆਤਾ ਮੰਨਿਆ ਜਾਂਦਾ ਸੀ। ਇਸ ਦੇ ਪੈਰੋਕਾਰ ਦੇਸਕਾਰਤੇ ਵਰਗੇ ਫ਼ਲਾਸਫਰ ਸਨ। ਇਸ ਵਿਆਖਿਆ ਅਨੁਸਾਰ ਰੈਸ਼ਨੇਲਿਜ਼ਮ ਅਨੁਭਵ ਦੇ ਖਿਲਾਫ ਖੜਦਾ ਸੀ। ਭਾਵ ਗਿਆਨ ਦਾ ਅਮਲ ਨਾਲ ਕੋਈ ਸਬੰਧ ਨਹੀਂ। ਉਂਝ ਰੈਸ਼ਨੇਲਿਜ਼ਮ ਦੀ ਇਹ ਧਾਰਨਾ ਗਣਤਿਕ ਸਚਾਈਆਂ (Mathematical realities)ਅਤੇ ਗਣਤਿਕ ਕੁਦਰਤੀ ਵਿਗਿਆਨ (Mathematical Natural Science) ਦੀਆਂ ਤਾਰਕਿਕ ਵਿਲੱਖਣਤਾਵਾਂ ਦੀ ਵਿਆਖਿਆ ਕਰਨ ਦੀ ਲੋੜ 'ਚੋਂ ਹੋਂਦ ਵਿਚ ਆਈ। 17ਵੀਂ ਸਦੀ ਵਿਚ ਇਸ ਦੇ ਪੈਰੋਕਾਰ ਦੇਸਕਾਰਤੇ. ਸਪਾਈਨੋਜ਼ਾ ਅਤੇ ਲਿਬਨੀਜ਼ ਸਨ ਅਤੇ 18ਵੀਂ ਸਦੀ ਵਿਚ ਕਾਂਤ. ਫਿਤਸੇ. ਸੈਲਿੰਗ. ਅਤੇ ਹੀਗਲ ਇਸ ਦੇ ਸਮਰਥਕ ਬਣੇ। ਰੈਸ਼ਨੇਲਿਜ਼ਮ ਦੀ ਇਸ ਵੰਨਗੀ ਦੀ ਸੀਮਤਾਈ ਇਹ ਸੀ ਕਿ ਇਹ ਅਨੁਭਵ (Practice)'ਚੋਂ ਗ੍ਰਹਿਣ ਕੀਤੇ ਖਰੇ ਗਿਆਨ ਨੂੰ ਨਕਾਰਦੀ ਸੀ। ਇਸ ਵਿਰੋਧਤਾਈ ਨੂੰ ਮਾਰਕਸਵਾਦ ਨੇ ਹੱਲ ਕੀਤਾ. ਜਿਸ ਵਿਚ ਗਿਆਨ ਅਤੇ ਅਮਲ ਨੂੰ ਵੱਖੋ ਵੱਖ ਨਹੀ? ਇੱਕ ਦਵੰਦੀ ਰਿਸ਼ਤੇ 'ਚ ਵੇਖਿਆ ਤੇ ਵਿਆਖਿਆ ਗਿਆ। ਰੈਸ਼ਨੇਲਿਜ਼ਮ. ਬੁੱਧੀ ਵਿਚ ਵਿਸ਼ਵਾਸ਼. ਯਥਾਰਥ ਦੀ ਤਾਰਕਿਕ ਜਜਮੈਂਟ ਅਤੇ ਦਲੀਲ ਦੀ ਸ਼ਕਤੀ ਵਿਚ ਪ੍ਰਗਟ ਹੁੰਦਾ ਹੈ।

? ਜੁਲਾਈ-ਅਗਸਤ ਦੇ ਅੰਕ ਵਿਚ ਛਪੇ ਲੇਖ 'ਜਲਮੰਡਲ' ਦੇ ਅੰਕੜਿਆਂ ਦੇ ਭੁਲੇਖਾਪਾਊ ਹੋਣ ਬਾਰੇ ਪ੍ਰੇਮ ਸਿੰਘ ਮਸਤਾਨਾ ਵੱਲੋਂ ਉਠਾਏ ਨੁਕਤੇ ਦਾ ਸਪਸ਼ਟੀਕਰਣ।

- ਇਹ ਲੇਖ ਆਮ ਪਾਠਕ ਨੂੰ ਮੱਦੇ-ਨਜ਼ਰ ਰੱਖਕੇ ਲਿਖੇ ਜਾਂਦੇ ਹਨ. ਇਸ ਲਈ ਅੰਕੜਿਆਂ ਨੂੰ ਰਾਊਂਡ-ਆਫ ਕਰਨ ਦੀ ਖੁੱਲ ਲੈ ਲਈ ਜਾਂਦੀ ਹੈ।ਮਸਲਨ 97 ਲੱਖ ਸੱਤਰ ਹਜ਼ਾਰ ਘਣ ਮੀਲ ਲਿਖਣ ਦੀ ਬਜਾਏ ਇੱਕ ਕਰੋੜ ਘਣ ਮੀਲ ਲਿਖ ਦਿੱਤਾ ਹੈ। ਮੁੱਖ ਮਕਸਦ ਪਾਠਕਾਂ ਦੇ ਰੇ

(ਬਾਕੀ ਸਫਾ 50 'ਤੇ )



# ਤੁਹਾਡੇ ਹੁੰਗਾਰੇ

ਸਤੰਬਰ-ਅਕਤੂਬਰ ਅੰਕ ਦਾ ਮੁੱਖ ਪੰਨਾ ਪ੍ਰਭਾਵਸ਼ਾਲੀ ਸੀ। ਬਾਬਾ ਭਗਤ ਸਿੰਘ ਬਿਲਗਾ ਨਾਲ ਮੁਲਾਕਾਤ ਪਸੰਦ ਆਈ। ਹੇਮਰਾਜ ਸਟੈਨੋ ਤੇ ਬਲਵਿੰਦਰ ਬਰਨਾਲਾ ਦੇ ਲੇਖ ਗਿਆਨ-ਭਰਪੂਰ ਸਨ। ਉਪ-ਗ੍ਰਹਿ ਬਾਰੇ ਜਾਣਕਾਰੀ ਤੇ ਪ੍ਰੋਸ਼ੁਭ ਪ੍ਰੇਮ ਜੀ ਵੱਲੋਂ ਸੋਕਾ ਤੇ ਮੀਂਹ ਸਬੰਧੀ ਦਿੱਤੀ ਜਾਣਕਾਰੀ ਅਮੁੱਲ ਸੀ। ਸੰਪਾਦਕੀ ਸਮੇਂ ਦੇ ਅਨੁਕੂਲ ਸੀ।

ਰਣਜੀਤ ਝਨੇਰ (ਸੰਗਰੂਰ)

ਇਸ ਅੰਕ ਵਿਚ ਮੁੱਖ ਪੰਨਾ ਪ੍ਰਭਾਵਸ਼ਾਲੀ ਦਿਖ ਵਾਲਾ ਸੀ। ਸੰਪਾਦਕੀ ਧਰਮ ਦੀ ਬੇਹੁਰਮਤੀਂ ਬਹੁਤ ਸਿੱਖਿਆ ਸਰੋਤ ਸੀ। ਡੇਰਾਵਾਦ ਤੇ ਉਸਦਾ ਸਿਆਸੀਕਰਨ ਡੇਰਿਆਂ ਤੇ ਸਿਆਸੀ ਨੇਤਾਵਾਂ ਦੀ ਅਸਲੀਅਤ ਦਰਸਾਉਂਦਾ ਸੀ। ਕੁਲ ਮਿਲਾ ਕੇ ਸਮੁੱਚਾ ਅੰਕ ਸਰਾਹੁਣਯੋਗ ਸੀ।

ਸਰੂਪ ਕਢਾਈ ਸ਼ੌਪ.ਟਿੱਬਾ(ਕਪੂਰਥਲਾ)

ਸਤੰਬਰ-ਅਕਤੂਬਰ ਅੰਕ ਦੀ ਸੰਪਾਦਕੀ ਵਿਚ 'ਮਨੁੱਖੀ ਅਧਿਕਾਰਾਂ ਬਾਰੇ ਅਹਿਮਤਰੀਨ ਨੁਕਤੇ ਉਠਾਏ ਗਏ ਸਨ। ਵਿਦਿਆਰਥੀ ਦੀ ਕਲਮ ਤੋਂ ਕਾਲਮ ਅਧੀਨ ਰੁਪਿੰਦਰ ਸਿੰਘ ਮੋਗਾ ਦੀ ਚਰਚਾ ਦਿਲਚਸਪ ਸੀ। ਪ੍ਰੋਸ਼ੁਭ ਪ੍ਰੇਮ ਜੀ ਨੇ ਮੀਂਹ ਤੇ ਸੋਕੇ ਬਾਰੇ ਅਮੁੱਲੀ ਜਾਣਕਾਰੀ ਦਿੱਤੀ ਹੈ।

ਐਸ.ਪੀ.ਸਿੰਘ.ਬੀਰ ਖੁਰਦ(ਮਾਨਸਾ)

ਇਸ ਅੰਕ ਦੀ ਸੰਪਾਦਕੀ ਪਸੰਦ ਆਈ। ਬਾਬਾ ਭਗਤ ਸਿੰਘ ਬਿਲਗਾ ਨਾਲ ਮੁਲਾਕਾਤ ਵਿਚ ਗਦਰ ਲਹਿਰ ਤੇ ਅੱਜ ਦੀਆਂ ਹਾਲਤਾਂ ਦਾ ਠੀਕ ਢੰਗ ਨਾਲ ਕੀਤਾ ਵਿਸ਼ਲੇਸ਼ਣ ਪੜ੍ਹਨ ਨੂੰ ਮਿਲਿਆ। ਹੇਮਰਾਜ ਸਟੈਨੋ ਦਾ ਧਰਮ ਤੇ ਫਲਸਫਾ. ਬਲਵਿੰਦਰ ਬਰਨਾਲਾ ਦਾ ਡੇਰਿਆਂ ਬਾਰੇ ਆਰਟੀਕਲ ਤੇ ਪ੍ਰੋ ਸ਼ੁਭ ਪ੍ਰੇਮ ਜੀ ਦੀਆਂ ਰਚਨਾਵਾਂ ਪਸੰਦ ਆਈਆਂ। ਰੁਪਿੰਦਰ ਸਿੰਘ ਮੋਗਾ ਦੀ ਰਚਨਾ ਵਿਦਿਆਰਥੀ ਵਰਗ ਵਿਚ ਆ ਰਹੀ ਚੇਤਨਾ ਦਾ ਸਬੂਤ ਹੈ। ਪ੍ਰੇਮੀਆ ਦਾ ਪ੍ਰੇਮ ਰਚਨਾ ਡੇਰਾ ਸੱਚਾ ਸੌਦਾ ਦੇ ਪ੍ਰੇਮੀਆਂ ਦੀ ਗੁੰਡਾਗਰਦੀ ਮਿਸਾਲ ਹੈ। ਖੋਜ ਖਬਰ ਤੇ ਜਗਿਆਸਾ ਕਾਲਮ ਪਰਚੇ ਦੀ ਪ੍ਰਾਪਤੀ ਹਨ। ਪਰੂਫ ਰੀਡਿੰਗ ਦੀਆ ਗਲਤੀਆ ਸਾਡੇ ਮੈਗਜ਼ੀਨ ਨੂੰ ਸੋਭਾ ਨਹੀਂ ਦਿੰਦੀਆਂ।

ਜਸਵੀਰ ਸਲਾਣਾ.ਸਲਾਣਾ(ਫਤਿਹਗੜ੍ਹ ਸਾਹਿਬ)

ਸਤੰਬਰ-ਅਕਤੂਬਰ ਦਾ ਸਮੁੱਚਾ ਮੈਟਰ ਬਹੁਤ ਜਾਣਕਾਰੀ ਭਰਪੂਰ ਸੀ। ਸੰਪਾਦਕੀ 'ਧਰਮ ਦੀ ਬੇਹੁਰਮਤੀ' ਅਜੋਕੇ ਮਾਹੌਲ ਵਿਚ ਧਰਮਾਂ ਦੀ ਸਹੀ ਤਸਵੀਰ ਪੇਸ਼ ਕਰਦੀ ਸੀ। ਬਾਬਾ ਭਗਤ ਸਿੰਘ ਬਿਲਗਾ ਨਾਲ ਮੁਲਾਕਾਤ ਪਸੰਦ ਆਈ। ਉਨ੍ਹਾਂ ਦੇ ਕਥਨ ਅਨੁਸਾਰ ਧਰਮਾਂ ਦਾ ਵਿਰੋਧ ਇਨ੍ਹਾਂ ਦੀ ਫਿਲਾਸਫੀ 'ਤੇ ਖੜਕੇ ਕਰਨਾ ਸਾਰਥਿਕ ਨਤੀਜੇ ਦੇ ਸਕਦਾ ਹੈ। ਇਸਤੋਂ ਇਲਾਵਾ ਫਲਸਫਾ. ਧਰਮ ਤੇ ਵਿਗਿਆਨ ਅਤੇ ਤਰਕਸ਼ੀਲ ਲਹਿਰ ਨਾਲ ਹੱਡੀਂ ਹੰਢਾਏ ਪਲਾਂ ਦੀ ਦਾਸਤਾਨ ਤਹਿਤ ਪ੍ਰੇਮੀਆਂ ਦਾ ਪ੍ਰੇਮ ਖਾਸ ਤੌਰ 'ਤੇ ਪਸੰਦ ਆਏ। ਪਿੰਡ ਦੀ ਸੱਥ 'ਚੋਂ ਤੇ ਕੇਸ ਰਿਪੋਰਟ ਦਿਲਚਸਪ ਰਚਨਾਵਾਂ ਸਨ। ਮੈਗਜ਼ੀਨ ਆਪਣੇ ਪਾਠਕਾਂ ਉਪਰ ਚੰਗਾ ਪ੍ਰਭਾਵ ਪਾ ਰਿਹਾ ਹੈ।

ਅਮਨਪਾਲ ਕੌਰ.ਘੁੱਕਿਆਂ ਵਾਲੀ(ਹਰਿਆਣਾ)

ਇਹ ਅੰਕ ਵੀ ਹਮੇਸ਼ਾ ਦੀ ਤਰ੍ਹਾਂ ਹੀ ਗਿਆਨ-ਭਰਪੂਰ ਸੀ। ਬਾਬਾ ਭਗਤ ਸਿੰਘ ਬਿਲਗਾ ਨਾਲ ਕੀਤੀ ਗਈ ਮੁਲਾਕਾਤ ਪਸੰਦ ਆਈ। ਉਨ੍ਹਾਂ ਕੋਲੋਂ ਪੁੱਛੇ ਗਏ ਸਵਾਲ ਅਹਿਮ ਸਨ ਤੇ ਬਾਬਾ ਜੀ ਵੱਲੋਂ ਦਿੱਤੇ ਗਏ ਜਵਾਬ ਵੀ ਮੁੱਲਵਾਨ ਸਨ। ਬਲਵਿੰਦਰ ਬਰਨਾਲਾ ਦੀ ਰਚਨਾ ਡੇਰਾਵਾਦ ਤੇ ਉਸਦਾ ਸਿਆਸੀਕਰਨ ਸਾਡੀ ਸੋਚ ਨੂੰ ਹਲੂਣਾ ਦੇ ਗਿਆ। ਸਾਡੇ ਲਈ ਇਹ ਸੁਆਲ ਛੱਡ ਗਿਆ ਕਿ ਅਸੀਂ ਸਿਆਸੀ ਲੀਡਰਾਂ ਤੇ ਅਖੌਤੀ ਬਾਬਿਆਂ ਦੀਆਂ ਚਾਲਾਂ ਨੂੰ ਕਦ ਸਮਝਾਂਗੇ।

ਮਲਕੀਤ ਮੀਤ. ਮੰਡੀ ਕਲਾਂ (ਬਠਿੰਡਾ)

ਸਤੰਬਰ-ਅਕਤੂਬਰ ਦਾ ਟਾਈਟਲ ਪੇਜ. ਸੰਪਾਦਕੀ. ਚਲੰਤ ਮਸਲੇ. ਫਲਸਫ਼ਾ. ਅਣਖੀ ਦੀ ਲਿਖਤ ਅਤੇ ਪ੍ਰੇਮੀਆਂ ਦਾ ਪ੍ਰੇਮ ਸਮੇਤ ਸਮੁੱਚਾ ਮੈਟਰ ਪਸੰਦ ਆਇਆ। ਤਰਕਸ਼ੀਲ ਲਹਿਰ ਦਾ ਪ੍ਰਭਾਵ ਪੰਜਾਬ ਤੋਂ ਬਾਹਰਲੇ ਸੂਬਿਆਂ ਕਾਰਨ ਹਿੰਦੀ ਮੈਗਜ਼ੀਨ ਦੀਆ ਵਿਆਕਰਣਕ ਊਣਤਾਈਆਂ ਨੂੰ ਦੂਰ ਕਰਨ ਦੀ ਜ਼ਰੂਰਤ ਹੈ।

ਸੁਰਿੰਦਰਪਾਲ ਸਿੰਘ. ਕਾਲਾਂਵਾਲੀ(ਸਿਰਸਾ)

ਇਸ ਅੰਕ ਦਾ ਮੁੱਖ ਪੰਨਾ ਢੁਕਵਾ ਤੇ ਪ੍ਰਭਾਵਸ਼ਾਲੀ ਸੀ। ਬਾਬਾ ਭਗਤ ਸਿੰਘ ਬਿਲਗਾ ਨਾਲ ਕੀਤੀ ਮੁਲਾਕਾਤ ਪਸੰਦ ਆਈ। ਰਾਮ ਸਵਰਨ ਦੁਆਰਾ ਲਿਖਤ ਰਚਨਾ ਪ੍ਰੇਮੀਆਂ ਦਾ ਪ੍ਰੇਮ ਚੰਗੀ ਲੱਗੀ। ਕੇਸ ਰਿਪੋਰਟ ਤੇ ਉਪਗ੍ਰਹਿ ਬਾਰੇ ਜਾਣਕਾਰੀ ਨੇ ਬਹੁਤ ਪ੍ਰਭਾਵਿਤ ਕੀਤਾ

ਬਲਜੀਤ ਕੌਰ ਧਾਲੀਵਾਲ.ਸਿਮਨਪ੍ਰੀਤ ਕੌਰ<br>ਜਟਾਣਾ. ਸੰਗੀਤਾ ਰਾਣੀ. ਸਰਦੂਲਗੜ੍ਹ (ਮਾਨਸਾ)

ਸਤੰਬਰ-ਅਕਤੂਬਰ ਦਾ ਸਮੁੱਚਾ ਮੈਟਰ ਜਾਣਕਾਰੀ ਭਰਪੂਰ ਸੀ ਵਿਸ਼ੇਸ਼ ਤੌਰ 'ਤੇ ਡੇਰਾਵਾਦ ਤੇ ਉਸਦਾ ਸਿਆਸੀਕਰਨ. ਵਿਦਿਆਰਥੀ ਦੀ ਕਲਮ ਤੋਂ ਸ਼ੰਕਿਆਂ ਨੂੰ ਨਵਿਰਤ ਕਰਦੇ ਸਨ। ਤਰਕਸ਼ੀਲ ਜਾਗੋ. ਧਰਮ ਤੇ ਵਿਗਿਆਨ. ਪਿੰਡ ਦੀ ਸੱਥ 'ਚੋਂ. ਪ੍ਰੇਮੀਆਂ ਦਾ ਪ੍ਰੇਮ. ਜਗਿਆਸਾ ਤੇ ਮਿੰਨੀ ਰਚਨਾਵਾ ਪਸੰਦ ਆਈਆ।

ਗੁਰਮੇਲ ਸਟੈਨੋ. ਜਸਵਿੰਦਰ ਕੌਰ. ਬਠਿੰਡਾ

ਇਸ ਅੰਕ ਦੀ ਸੰਪਾਦਕੀ ਪਸੰਦ ਆਈ। ਮਾਨਸਿਕ ਰੋਗ ਤੇ ਸਾਡਾ ਸਮਾਜ. ਦੁਮੇਲ ਦੇ ਉਸ ਪਾਸ ਤੇ ਕੇਸ ਰਿਪੋਰਟ ਦਿਲਚਸਪ ਰਚਨਾਵਾਂ ਸਨ। ਪਿੰਡ ਦੀ ਸੱਥ 'ਚੋਂ ਤੇ ਮਿੰਨੀ ਕਹਾਣੀਆਂ ਦਿਲਚਸਪ ਸਨ।

ਕੁਲਵਿੰਦਰ ਸਿੰਘ. ਇਕਾਈ ਰਾਏਪੁਰ.<br>ਮੰਗਲ ਸਿੰਘ. ਭਾਰੂ (ਗਿੱਦੜਬਾਹਾ)

ਸਤੰਬਰ-ਅਕਤੂਬਰ ਦਾ ਮੈਗਜ਼ੀਨ ਪੜਿਆ ਪਸੰਦ ਆਇਆ ਸਭ ਰਚਨਾਵਾਂ ਉਚ-ਪਾਏ ਦੀਆਂ ਸਨ। ਮੈਗਜ਼ੀਨ ਹਰ ਸ਼ੰਕਾ ਨੂੰ ਤ੍ਰਿਪਤ ਕਰਦਾ ਹੈ। ਅਸੀਂ ਇਸ ਦੀ ਦਿਨ ਦੁਗਣੀ ਤੇ ਰਾਤ ਚੋਗਣੀ ਤਰੱਕੀ ਦੇ ਇੱਛੁਕ ਹਾਂ।

ਮੰਗਾ ਸਿੰਘ ਤੁੰਗ. ਪਰਮਜੀਤ ਕੌਰ ਤੁੰਗ. ਮਨਦੀਪ<br>ਤੇ ਪ੍ਰਭਜੋਤ ਤੁੰਗ. ਮੱਵੀ ਸੱਪਾ (ਪਟਿਆਲਾ)

ਮੈਨੂੰ ਤਰਕਸ਼ੀਲ ਮੈਗਜ਼ੀਨ ਬਹੁਤ ਪਸੰਦ ਹੈ। ਇਸ ਵਿਚ ਹਰ ਪ੍ਰਕਾਰ ਦੀ ਜਾਣਕਾਰੀ ਹੁੰਦੀ ਹੈ। ਕੇਸ ਰਿਪੋਰਟ ਤੇ ਜਗਿਆਸਾ ਕਾਲਮ ਵਾਂਗ ਵਧੇਰੇ ਦਿਲਚਸਪ ਮੈਟਰ ਛਾਪਿਆ ਕਰੋ।

ਰਾਜਿੰਦਰ ਕੌਰ. ਮਾਤਾ ਗੁਜਰੀ ਕਾਲਜ. ਸਰਦੂਲਗੜ੍ਹ

ਮੈਗਜ਼ੀਨ ਵਿਚ ਜ਼ਿਆਦਾਤਰ ਛਪਦੀਆਂ ਚਿੱਠੀਆਂ ਰਚਨਾਵਾਂ ਦੀ ਸ਼ਲਾਘਾ ਵਾਲੀਆਂ ਹੀ ਹੁੰਦੀਆਂ ਹਨ ਆਲੋਚਨਾਤਮਕ ਖਤ ਪੜ੍ਹਨ ਨੂੰ ਨਹੀਂ ਮਿਲਦੇ। ਜਾਂ ਤਾਂ ਤੁਸੀਂ ਆਲੋਚਨਾ ਵਾਲੇ ਖਤਾਂ ਨੂੰ ਅੱਖੋਂ-ਪਰੋਖੇ ਕਰਦੇ ਹੋ ਤੇ ਜਾਂ ਫਿਰ ਮੈਗਜ਼ੀਨ ਨੂੰ ਅਜਿਹੇ ਖਤ ਆਉਂਦੇ ਹੀ ਨਹੀਂ। ਛਪਦੇ ਮੈਟਰ ਦੀ ਸ਼ਲਾਘਾ ਦੇ ਖਤ ਹੀ ਛਾਪਣਾ ਅਦਾਰੇ ਦੇ ਹਿਤ ਵਿਚ ਨਹੀਂ ਹੈ। ਆਲੋਚਨਾ ਵਾਲੇ ਖਤਾਂ ਨੂੰ ਪਹਿਲ ਦੇ ਆਧਾਰ 'ਤੇ ਛਾਪਕੇ ਮੈਟਰ ਵਿਚ ਸੁਧਾਰ ਲਿਆਉਣਾ ਫੌਰੀ ਲੋੜ ਹੈ।

ਕੁਲਵਿੰਦਰ ਸਿੰਘ. ਮਲੋਟ ਮੰਡੀ(ਮੁਕਤਸਰ)

(ਸਫਾ 11 ਦੀ ਬਾਕੀ)

*ਜਾਂ ਬਹੁ-ਗਿਣਤੀ ਦਾ ਨਹੀਂ ਹੈ ਬਲਕਿ ਬਹੁ-ਗਿਣਤੀ ਵਾਲੇ ਥੜੇ ਅਤੇ ਧੜੇ ਨੂੰ ਵਰਤਦਿਆਂ ਸਮੁੱਚੇ ਦੇਸ਼ ਉਪਰ ਹਿੰਦੂ ਧਰਮ ਦੇ ਨਾਂ 'ਤੇ ਫਾਸ਼ਿਸ਼ਟ ਰਾਜ ਸਥਾਪਤ ਕਰਕੇ ਸਮੁੱਚੇ ਲੋਕਾਂ ਨੂੰ ਲਾਦੂ ਕੱਢੀ ਰੱਖਣਾ ਹੈ।* ਇਹ ਮਨਹੂਸ ਉਦੇਸ਼ ਆਰ.ਐਸ.ਐਸ. ਦੇ ਦਾਰਸ਼ਨਿਕ ਗੋਲਵਾਲਕਰ ਦੁਆਰਾ 1939 ਵਿਚ ਛਪਾਈ ਗਈ ਕਿਤਾਬ 'ਵੂਈ ਆਰ ਆਵਰ ਨੇਸ਼ਨਹੁੱਡ ਡਿਵਾਈਡ' ਵਿਚ ਨੰਗੇ-ਚਿੱਟੇ ਰੂਪ 'ਚ ਲਿਖਿਆ ਹੈ."... 'ਹਿੰਦੁਸਤਾਨ' ਵਿਚ ਗੈਰ-ਹਿੰਦੂ ਜਨਤਾ ਨੂੰ...ਹਿੰਦੂ ਸੰਸਕ੍ਰਿਤੀ ਅਤੇ ਭਾਸ਼ਾ ਅਪਣਾ ਲੈਣੀ ਚਾਹੀਦੀ ਹੈ ਅਤੇ ਹਿੰਦੂ ਧਰਮ ਦਾ ਆਦਰ ਅਤੇ ਸਨਮਾਨ ਕਰਨਾ ਚਾਹੀਦਾ ਹੈ। ਹਿੰਦੂ ਰਾਸ਼ਟਰ ਦਾ ਗੁਣ-ਗਾਣ ਕਰਨ ਤੋਂ ਇਲਾਵਾ ਹੋਰ ਕੁਝ ਵੀ ਨਹੀਂ ਕਰਨਾ ਚਾਹੀਦਾ, ਇਸਤੋਂ ਬਿਨ੍ਹਾਂ ਕੋਈ ਹੋਰ ਦੂਸਰਾ ਰਸਤਾ ਨਹੀਂ।"[4]ਅੱਜ ਹਾਲਤਾਂ ਅੰਦਰ ਚੰਗੇ ਪੱਖ ਵੀ ਪਏ ਹਨ, ਇੱਕ ਤਾਂ ਸਾਡਾ ਦੇਸ਼ ਬਹੁ-ਧਰਮੀ, ਬਹੁ-ਭਾਂਤੀ ਸਭਿਆਚਾਰਾਂ ਵਾਲਾ ਅਤੇ ਭਾਂਤ-ਸੁਭਾਂਤੀਆਂ ਜਾਤੀਆਂ ਵਾਲਾ ਸਮਾਜ ਹੈ। ਨੰਬਰ ਦੋ, ਇਹ ਸਾਰਾ ਸੰਘ ਪਰਿਵਾਰ ਲੋਕਾਂ ਦੀਆਂ ਬੁਨਿਆਦੀ ਲੋੜਾਂ ਦੀ ਫੋਕੀ ਗੱਲ ਤੱਕ ਵੀ ਨਾ ਕਰਕੇ ਆਮ ਜਨਤਾ ਨੂੰ ਆਪਣੇ ਮਗਰ ਲਾਉਣ ਤੋਂ ਅਸਮਰਥ ਰਹਿ ਰਿਹਾ ਹੈ। ਪਰ ਜਿਵੇਂ ਇਹ ਵਰਤਾਰਾ ਤੇਜ਼ੀ ਨਾਲ ਵਧ ਰਿਹਾ ਹੈ ਉਸਨੂੰ ਦੇਖਦਿਆਂ ਸਾਰੀਆਂ ਅਗਾਂਹਵਧੂ ਸ਼ਕਤੀਆਂ ਦੀ ਇਹ ਇਤਿਹਾਸਕ ਜ਼ਿੰਮੇਵਾਰੀ ਬਣਦੀ ਹੈ ਕਿ ਉਹ ਇਸ ਬਾਰੇ ਲੋਕਾਂ ਨੂੰ ਜਾਗਰੂਕ ਅਤੇ ਜਥੇਬੰਦ ਕਰਦਿਆਂ ਇਸਦਾ ਡਟਵਾਂ ਵਿਰੋਧ ਕਰਨ ਵਾਲੇ ਕਾਰਜ ਨੂੰ ਪਹਿਲ ਦੇ ਆਧਾਰ 'ਤੇ ਲੈਣ। ਆਓ ਅੱਜ ਸਮੇਂ ਦੀ ਨਜ਼ਾਕਤ ਨੂੰ ਦੇਖਦਿਆਂ ਮਸ਼ਹੂਰ ਸ਼ਾਇਰ ਇਕਬਾਲ ਦਾ ਇਹ ਸ਼ੇਅਰ ਬੁਲੰਦ ਕਰੀਏ:-

"ਕੁਛ ਬਾਤ ਹੈ ਕਿ ਹਸਤੀ ਮਿਟਤੀ ਨਹੀਂ ਹਮਾਰੀ,
ਦੁਸ਼ਮਣ ਰਹਾ ਹੈ ਸਦੀਓਂ ਦੌਰ-ਇ-ਜਹਾਂ ਹਮਾਰਾ"

ਵਿਸਥਾਰੀ ਟਿੱਪਣੀਆਂ:-1.ਆਰੀਆ ਸ਼ਬਦ 'ਆਰੀ' ਤੋਂ ਨਿਕਲਿਆ ਹੈ, ਵੈਦਕ ਸਮੇਂ ਵਿਚ ਜਿਸਦੇ ਅਰਥ 'ਬਦੇਸ਼ੀ' ਜਾਂ 'ਓਪਰਾ' ਸਨ, ਜਿਥੇ ਆਰੀਆ ਦੇ ਅਰਥ ਸਨ'ਨਵੇਂ ਆਇਆਂ ਨਾਲ ਸਬੰਧਤ' ਜਾਂ 'ਨਵੇਂ ਆਇਆਂ ਵੱਲ ਚੰਗਾ ਰੌਂ ਰੱਖਣ ਵਾਲਾ', ਅਤੇ ਪਿਛੋਂ ਜਾਕੇ 'ਕੁਲੀਨ ਜਦ ਦਾ ਬੰਦਾ'। 2.ਪ੍ਰਾਚੀਨ ਕਾਲ ਵਿਚ ਪੁਰੂ ਤੇ ਕੁਰੂ ਕਬੀਲੇ ਮਿਲਕੇ ਕੌਰਵ ਬਣੇ। ਇਸ ਕਬੀਲੇ ਵਿਚ ਭਰਤ ਨਾਂ ਦਾ ਰਾਜਾ ਵਿਸ਼ੇਸ਼ ਸ਼ਾਨ ਵਾਲਾ ਸੀ ਅਤੇ ਇਸਦੇ ਨਾਮ ਤੇ ਉਤਰੀ ਭਾਰਤ ਨੂੰ ਭਾਰਤ-ਵਰਸ਼ ਯਾਨੀ 'ਭਰਤ ਦੀ ਅਲ ਦਾ ਦੇਸ਼' ਕਿਹਾ ਜਾਂਦਾ ਸੀ ਜਿਸਤੇ ਸਾਡੇ ਦੇਸ਼ ਦਾ ਨਾਮ ਭਾਰਤ ਟਿਕਿਆ। 3.ਖੁਤਬਾ: ਮੁਸਲਿਮ ਬਾਦਸ਼ਾਹਾਂ ਦੇ ਰਾਜ-ਗੱਦੀ ਸੰਭਾਲਣ ਵੇਲੇ ਇਮਾਮ ਵੱਲੋਂ ਪੜ੍ਹਿਆ ਜਾਂਦਾ ਖਲੀਫੇ ਵੱਲੋਂ ਅਧਿਕਾਰ-ਪੱਤਰ 4.ਭਾਜਪਾ ਇਸੇ ਆਰ.ਐਸ.ਐਸ. ਦੀ ਇਕ ਸ਼ਾਖਾ ਹੈ। ਆਰ.ਐਸ.ਐਸ.ਦੇ ਸਰੁਚੀ ਪ੍ਰਕਾਸ਼ਨ ਵੱਲੋਂ ਛਪੀ 1997 ਦੀ ਇੱਕ ਕਿਤਾਬ 'ਪਰਮ ਵੈਭਵ ਕੇ ਪੱਥ ਪਰ' ਵਿਚ ਆਰ.ਐਸ.ਐਸ.ਦੇ 30 ਸੰਗਠਨਾਂ ਦਾ ਵਰਨਣ ਹੈ ਜਿਸ ਵਿਚ ਭਾਜਪਾ ਦਾ ਨਾਮ ਸ਼ਾਮਲ ਹੈ।

ਹਵਾਲਾ ਪੁਸਤਕਾਂ:1.ਸਾਚੀ ਸਾਖੀ(ਸਿਰਦਾਰ ਕਪੂਰ ਸਿੰਘ),2.ਭਾਰਤ ਦਾ ਇਤਿਹਾਸ(ਕ.ਅਨਤੋਨੋਵਾ ਆਦਿ),3.ਭਾਰਤੀ ਅਜ਼ਾਦੀ ਲਹਿਰ ਤੇ ਰੂਸੀ ਇਨਕਲਾਬ(ਵਿਸ਼ਵਾਮਿੱਤਰਉਪਾਧਿਆਏ),4.ਮਹਾਂਭਾਰਤ (ਰਿਸ਼ੀ ਵੇਦ ਵਿਆਸ).
5.Philosphyof Sikhism(SherSinghGyaniDr.)
6.Great Indians(Dr.Radhakrishanan),
7.GandhiAn ExperimentWithCommunal Politics(S.L.Malhotra),8.Mein Kampf(Adolf Hitler). ●

(ਸਫਾ 22 ਦੀ ਬਾਕੀ )ਉਨ੍ਹਾਂ ਨੂੰ ਇਹ ਆਖ ਕੇ ਵਾਪਸ ਮੋੜ ਦਿੱਤਾ ਕਿ ਪੁਲਿਸ ਕੋਲ ਜਦ ਸਾਡਾ ਨਾਮ ਹੀ ਨਹੀਂ ਤਾਂ ਫਿਰ ਸਾਡਾ ਉਥੇ ਜਾਣ ਦਾ ਸੁਆਲ ਹੀ ਪੈਦਾ ਨਹੀਂ ਹੁੰਦਾ। ਤੁਸੀਂ ਪੁਲਿਸ ਕੋਲ ਸਾਰੀ ਕਹਾਣੀ ਬਿਆਨ ਕਰੋ। ਜੇਕਰ ਫਿਰ ਵੀ ਕੋਈ ਸਮੱਸਿਆ ਆਵੇ ਤਾਂ ਦੱਸਣਾ ! ਪਿੰਡ ਦੀ ਸਿਆਸੀ ਧੜੇਬੰਦੀ ਦਾ ਮਸਲਾ ਪੁਲਿਸ ਕੋਲ ਜਾ ਕੇ ਨਿਪਟ ਗਿਆ। ਸਮੁੱਚੀ ਘਟਨਾ ਸਾਡੇ ਲਈ ਇਕ ਸਬਕ ਬਣੀ ਕਿ ਇਸ ਤਰ੍ਹਾਂ ਦੇ ਕੇਸਾਂ ਵਿਚ ਪਹਿਲਾਂ ਸਮੁੱਚੇ ਮਸਲੇ ਦੀ ਜਾਂਚ ਕਰਨੀ ਚਾਹੀਦੀ ਹੈ। ਸਿਆਸੀ ਚੌਧਰੀਆਂ ਦੀ ਸਿਆਸਤ ਤੋਂ ਸੁਚੇਤ ਰਹਿਕੇ ਆਪਣੇ ਮਿਸ਼ਨ ਦੇ ਪ੍ਰਚਾਰ-ਪਾਸਾਰ ਨੂੰ ਮੁੱਖ ਰੱਖਣਾ ਚਾਹੀਦਾ ਹੈ।

ਅਜਿਹੇ ਕੇਸ ਸਮੁੱਚੇ ਪੰਜਾਬ 'ਚ ਤਰਕਸ਼ੀਲ ਕਾਮਿਆਂ ਕੋਲ ਅਕਸਰ ਹੀ ਆਉਂਦੇ ਹਨ। ਉਨ੍ਹਾਂ ਮਸਲਿਆਂ ਨੂੰ ਹੀ ਹੱਥ ਵਿਚ ਲੈਣ ਦੀ ਲੋੜ ਹੈ ਜਿੱਥੇ ਸਾਡੇ ਮਿਸ਼ਨ ਦੇ ਉਦੇਸ਼ ਦੀ ਪੂਰਤੀ ਹੁੰਦੀ ਹੋਵੇ। ●

(ਸਫਾ 48 ਦੀ ਬਾਕੀ )

ਤੇ ਵਿਚ ਮੁੱਦੇ ਦੀ ਜਾਣਕਾਰੀ ਸੌਖੇ ਢੰਗ ਨਾਲ ਅੰਕਤ ਕਰਨਾ ਹੁੰਦਾ ਹੈ। ਗਲੇਸ਼ੀਅਰ ਦੇ ਪੱਕੀ ਬਰਫ ਦਾ ਆਇਤਨ 17000 ਹਜ਼ਾਰ ਘਣ ਮੀਲ ਛਪ ਗਿਆ ਹੈ, ਸ਼ਾਇਦ ਬਰੈਕਟ ਦੀ ਥਾਂ ਏਕਾ ਬਣ ਗਿਆ ਹੈ, ਵੈਸੇ ਇਹ ਸੱਤ ਹਜ਼ਾਰ ਘਣ ਮੀਲ ਹੈ। ਅਸਲੀ ਅੰਕੜੇ ਇਸ ਪ੍ਰਕਾਰ ਹਨ:- 96.7% ਸਮੁੰਦਰੀ ਪਾਣੀ( 286.230 ਹਜ਼ਾਰ ਕਿਊਬਕ ਮੀਲ),3.3% ਤਾਜ਼ਾ ਪਾਣੀ, 2.46% ਗਲੇਸ਼ੀਅਰ ਅਤੇ ਬਰਫ਼ਾਨੀ ਚੋਟੀਆਂ (7.328 ਹਜ਼ਾਰ ਕਿਊਬਕ ਮੀਲ), .01% ਦਰਿਆ ਅਤੇ ਝੀਲਾਂ (32 ਹਜ਼ਾਰ ਕਿਊਬਿਕ ਮੀਲ),.002% ਮਿੱਟੀ ਦੀ ਨਮੀ (5 ਹਜ਼ਾਰ ਕਿਊਬਿਕ ਮੀਲ),.36% ਸਤਹੀ ਧਰਤੀ ਹੇਠਲਾ ਪਾਣੀ (1.074 ਹਜ਼ਾਰ ਕਿਊਬਿਕ ਮੀਲ),.43%, 2500 ਫੁੱਟ ਤੋਂ ਡੂੰਘਾ ਧਰਤੀ ਹੇਠਲਾ ਪਾਣੀ (1.327 ਹਜ਼ਾਰ ਕਿਊਬਿਕ ਮੀਲ)।

(ਸਰੋਤ ਜੇ.ਈ.ਵਾਨ ਰਾਈਪਰ ਦੀ ਕਿਤਾਬ ਮੈਨਜ਼ ਫਿਜ਼ੀਕਲ ਵਰਲਡ, ਨਿਊਯਾਰਕ 1971, ਪੰਨਾ 174)

~~ਪ੍ਰੇ.ਸੁਭ ਪ੍ਰੇਮ~~।



## ਜੇਕਰ ਜੱਗ ਵਿੱਚ ਮਜ਼ਬ ਨਾ ਹੋਂਦਾ

*ਦਰਸ਼ਨ ਸਿੰਘ 'ਅਵਾਰਾ'*

ਹੋਂਦੀ ਕੈਸੀ ਸੋਹਣੀ ਦੁਨੀਆਂ।
ਦਿਲ ਖਿਚਵੀਂ ਮਨਮੋਹਣੀ ਦੁਨੀਆਂ।
ਸਾਬਤ ਦਿਲ ਦੇ ਹੱਸਦੇ ਚਿਹਰੇ।
ਕੋਈ ਨਾ ਇੱਥੇ ਦਿਸਦਾ ਰੋਂਦਾ।
ਜੇਕਰ ਜਗ ਵਿਚ ਮਜ਼ਬ ਨਾ ਹੋਂਦਾ।
ਬੰਦਿਆਂ ਵਿੱਚ ਨਾ ਪੈਂਦੀਆਂ ਵੰਡੀਆਂ।
ਕਿਤੇ ਨਾ ਦਿਸਦੇ ਝਗੜੇ ਭੰਡੀਆਂ।
ਸੰਖੋਂ ਖਿਝ ਕੇ, ਬਾਗੋਂ ਚਿੜ ਕੇ,
ਖ਼ੂਨ ਫਸਾਦ ਕਿਤੇ ਨਾ ਹੋਂਦਾ।
ਜੇਕਰ ਜਗ ਵਿਚ ਮਜ਼ਬ ਨਾ ਹੋਂਦਾ।
ਕੋਈ ਕਿਸੇ ਨੂੰ ਗੈਰ ਨਾ ਦਿਸਦਾ,
ਭਾਈਆਂ ਦੇ ਵਿੱਚ ਵੈਰ ਨਾ ਦਿਸਦਾ,
ਕੋਈ ਕਿਸੇ ਨੂੰ 'ਕਾਫ਼ਰ' ਕਹਿ ਕੇ,
ਸੀਨੇ ਵਿੱਚ ਨਾ ਛੁਰੀ ਖਭੋਂਦਾ।
ਜੇਕਰ ਜਗ ਵਿਚ ਮਜ਼ਬ ਨਾ ਹੋਂਦਾ।
ਨਾ ਦਿਸਦੇ ਇਹ ਮਸਜਿਦ ਮੰਦਰ।
ਦਿਲ ਝਟਕੀਂਦੇ ਜਿਨਾਂ ਅੰਦਰ।
ਨਾ ਸਿਰ ਫ਼ਟਦੇ, ਜਿਗਰ ਵਿਨ੍ਹੀਂਦੇ,
ਨਾ ਕੋਈ ਰੱਤ ਕਿਸੇ ਦੀ ਚੋਂਦਾ।
ਜੇਕਰ ਜਗ ਵਿਚ ਮਜ਼ਬ ਨਾ ਹੋਂਦਾ।
ਸਭ ਦੁਨੀਆਂ ਤੇ, 'ਬੰਦੇ' ਵਸਦੇ।
ਆਪਣਾ 'ਪ੍ਰੀਤ' ਅਕੀਦਾ ਦਸਦੇ।
ਨਾ ਬੋਧੀ, ਨਾ ਸਿੱਖ, ਈਸਾਈ,
ਹਿੰਦੂ ਮੁਸਲਿਮ ਕੱਖ ਨਾ ਹੋਂਦਾ।
ਜੇਕਰ ਜਗ ਵਿਚ ਮਜ਼ਬ ਨਾ ਹੋਂਦਾ।

ਇਕ ਦੂਜੇ ਨੂੰ ਭਾਈ ਕਹਿੰਦਾ,
ਮਿਲ ਖ਼ੁਸ਼ ਹੋਂਦਾ, ਫੁਲ ਫੁਲ ਬਹਿੰਦਾ,
ਹਰ ਕੋਈ ਰੋਂਦੇ ਨੈਣ ਹਸਾ ਕੇ,
ਫੁੱਲਿਆ ਜਾਮੇਂ ਵਿਚ ਨਾ ਮਿਉਂਦਾ।
ਜੇਕਰ ਜਗ ਵਿਚ ਮਜ਼ਬ ਨਾ ਹੋਂਦਾ।
ਸੁਰਗਾਂ ਦਾ ਨਾ ਲਾਰਾ ਹੋਂਦਾ,
ਇਹੋ ਦੇਸ਼ ਪਿਆਰਾ ਹੋਂਦਾ,
ਇਸ ਨੂੰ ਸੁਰਗ ਬਣਾਵਣ ਖਾਤਰ,
ਹਰ ਕੋਈ ਲੱਕ ਬੰਨ੍ਹ ਖਲੋਂਦਾਂ।
ਜੇਕਰ ਜਗ ਵਿਚ ਮਜ਼ਬ ਨਾ ਹੋਂਦਾ।
'ਹੂਰ' ਦੀਆਂ ਨਾ ਹੋਂਦੀਆਂ ਆਸਾਂ,
ਘਰ ਵਿਚ 'ਬਝਦੀਆਂ ਪ੍ਰੇਮ ਪਿਆਸਾ.
ਵਹੁਟੀ ਬੱਚੇ ਛੱਡ ਕੁਰਲਾਂਦੇ,
ਜੰਗਲ, ਜੰਗਲ ਕੋਈ ਨਾ ਭੌਂਦਾ।
ਜੇਕਰ ਜਗ ਵਿਚ ਮਜ਼ਬ ਨਾ ਹੋਂਦਾ।
ਨਾ ਪੰਡਤ, ਨਾ ਹੋਂਦੇ ਕਾਜ਼ੀ।
ਮੋਏ 'ਸ਼ਹੀਦ' ਨਾ ਕਾਤ 'ਗਾਜ਼ੀ'।
ਅੱਗਾ, ਖ਼ੂਨ ਫ਼ਸਾਦਾਂ ਭਰਿਆ,
ਲਾਸ਼ਾਂ ਨਾਲ ਜਲੂਸ ਨਾ ਹੋਂਦਾ।
ਜੇਕਰ ਜਗ ਵਿਚ ਮਜ਼ਬ ਨਾ ਹੋਂਦਾ।
ਨਾ ਕੋਈ ਤਰਿਹਾਇਆ ਮਰਦਾ।
ਨਾ ਕੋਈ ਦੁਖ ਦੁਨੀਆ ਵਿਚ ਜਰਦਾ।
ਨਾ ਕੋਈ ਮਾਹਸੂਮਾਂ ਦੇ ਟੋਟੇ,
ਮਾਂ ਦੇ ਗਲ ਲਈ ਹਾਰ ਪਰੋਂਦਾ।
ਜੇਕਰ ਜਗ ਵਿਚ ਮਜ਼ਬ ਨਾ ਹੋਂਦਾ।

ਤਕ ਕੇ ਹਿੰਦੂ ਜ਼ਖ਼ਮੀ ਲੁਛਦਾ,
ਮੁਸਲਿਮ ਲੰਘਦਾ ਵਾਤ ਨਹੀਂ ਪੁਛਦਾ,
ਕਾਸ਼! ਉਹ ਪਾਣੀ ਦੀ ਥਾਂ ਉਸਦੇ,
ਹੋਠਾਂ ਵਿਚ ਅਪਣੀ ਰਤ ਚੋਂਦਾ।
ਐਪਰ ਤਾਂ, ਜੇ ਮਜ਼ਬ ਨਾ ਹੋਂਦਾ।
ਦਿਲ ਖਿੜਦੇ ਤਾਂ ਮਜ਼ਬ ਚਿੜਦਾ,
ਦਿਲ ਟੁਟਦੇ ਤਾਂ ਮਜ਼ਬ ਖਿੜਦਾ,
ਅਮਨ, ਪਿਆਰ, ਨਿਆਂ ਦਾ ਵੈਰੀ,
ਖਿੜ ਖਿੜ ਹਸਦਾ, ਤਕ ਦਿਲ ਰੋਂਦਾ।
ਕਾਸ਼ ! ਜਗਤ ਤੇ ਮਜ਼ਬ ਨਾ ਹੋਂਦਾ।
ਇਸ ਦੇ ਸਿਰ ਹਨ ਇਤਨੀਆਂ ਲਾਸ਼ਾਂ,
ਢੇਰ ਕਰੋ ਜਾ ਛੋਹੇ ਅਕਾਸ਼ਾਂ,
ਛੁਰੀ ਸ਼ਰਹ ਦੀ ਫੜ ਕੇ ਹੱਥੀਂ,
ਵਾਂਗ ਕਸਾਈਆਂ ਫਿਰਦਾ ਏ ਕੋਂਹਦਾ।
ਕਾਸ਼! ਜਗਤ ਤੇ ਮਜ਼ਬ ਨਾ ਹੋਂਦਾ।
ਏਨੇ ਕਤਲ ਤੇ ਖ਼ੂਨ-ਖਰਾਬੇ।
ਕਰਵਾਏ ਇਸ 'ਬੁੱਢੇ-ਬਾਬੇ'।
ਤਿਲਕ, ਮਗ਼ਬਾਂ ਦਸ ਦਸ ਖ਼ੂਨੀ,
ਭੋਲੇ ਬੰਦੇ ਫਿਰਦਾ ਏ ਮੋਂਹਦਾ।
ਕਾਸ਼ ! ਜਗਤ ਤੇ ਮਜ਼ਬ ਨਾ ਹੋਂਦਾ।
ਇਸ ਦਾ ਕੋਈ ਹਮੈਤੀ ਜ਼ਾਮਨ,
ਜ਼ਰਾ ਨਚੋੜੇ ਪੜ ਕੇ ਦਾਮਨ।
ਹੰਝੂਆਂ ਦਾ ਦਰਿਆ ਇਕ ਤਕੜਾ,
ਵਿੱਚੋਂ ਕਿਵੇਂ ਰਵਾਂ ਹੈ ਰੋਂਦਾ।
ਕਾਸ਼ ! ਜਗਤ ਵਿਚ ਮਜ਼ਬ ਨਾ ਹੋਂਦਾ।

**ਸਫਾ 52 ਦੀ ਬਾਕੀ**

9 ਅਪ੍ਰੈਲ 1947 ਨੂੰ ਲਹੌਰ ਪਹੁੰਚੇ ਅਤੇ 'ਪਗੜੀ ਸੰਭਾਲ ਜੱਟਾ' ਦੀ ਲਹਿਰ ਦੀ ਯਾਦ ਨੇ ਲਾਹੌਰ ਨੂੰ ਭਾਵੁਕ ਬਣਾ ਦਿੱਤਾ। ਸਿਹਤ ਦੀ ਖਰਾਬੀ ਕਾਰਣ ਡਾਕਟਰਾਂ ਦੀ ਸਲਾਹ ਅਨੁਸਾਰ ਉਹਨਾਂ ਨੂੰ ਡਲਹੌਜੀ ਲਿਜਾਇਆ ਗਿਆ ਜਿੱਥੇ ਸ਼੍ਰੀ ਹੰਸ ਰਾਜ ਸਿਆਲ ਦੇ ਸਪਰਿੰਗ ਹਾਊਸ ਵਿੱਚ ਠਹਿਰਾਇਆ ਗਿਆ। 14 ਅਗਸਤ ਦੀ ਸ਼ਾਮ ਤੱਕ ਹਿੰਦੂ, ਸਿੱਖ, ਮੁਸਲਮਾਨ ਦੰਗੇ ਜੋਰਾਂ ਤੇ ਸਨ 'ਤੇ ਪੰਜਾਬ ਵਿੱਚ ਇਕ ਕਿਸਮ ਦੀ ਅੱਗ ਲੱਗੀ ਹੋਈ ਸੀ। ਸ੍ਰ. ਅਜੀਤ ਸਿੰਘ ਇਸ ਦੁਖਾਂਤ ਨੂੰ ਦੇਖ ਕੇ ਬਹੁਤ ਦੁਖੀ ਹੋਏ। ਕੀ ਇਹੋ ਜਿਹੀ ਆਜਾਦੀ ਲਈ ਉਹਨਾਂ ਨੇ ਘਾਲਨਾਵਾਂ ਘਾਲੀਆਂ ਸਨ। ਐਨ ਉਸੇ ਵੇਲੇ ਜਦੋਂ 15 ਅਗਸਤ 1947 ਨੂੰ ਲਾਲ ਕਿਲੇ 'ਤੇ ਅਜਾਦੀ ਦਾ ਝੰਡਾ ਲਹਿਰਾਇਆ ਸੀ ਤਾਂ ਉਹ ਆਜਾਦੀ ਦਾ ਮਤਵਾਲਾ 'ਤੇ ਨਾਇਕ ਆਪਣੇ ਸੁਪਨਿਆਂ ਦੀ ਆਜ਼ਾਦੀ ਦਾ ਕਤਲੇਆਮ ਹੁੰਦਾ ਦੇਖ ਆਪਣੇ ਆਖਰੀ ਸਵਾਸ ਪੂਰੇ ਕਰ ਗਿਆ।

ਬਾਅਦ ਵਿੱਚ ਜਲਹੌਜੀ ਦੇ ਖੇਤਰ ਪੰਜਪੁਲੇ ਵਿਖੇ ਉਹਨਾਂ ਦੀ ਯਾਦ ਵਿੱਚ ਸਮਾਧ ਬਣਾਈ ਗਈ। ਸਮਾਧ ਤਾਂ ਜ਼ਰੂਰ ਬਣਾ ਦਿੱਤੀ ਗਈ ਪਰ ਜੋ ਅੱਜ ਸਮਾਧ ਦੀ ਦੁਰਦਸ਼ਾ ਹੈ ਉਹ ਬਹੁਤ ਹੀ ਦਰਦਨਾਕ ਹੈ। ਅੱਜ ਇਸ ਸਮਾਧ 'ਤੇ ਤਰਸ਼ੂਲ ਦੀ ਤਸਵੀਰ ਉਕਰ ਦਿੱਤੀ ਗਈ ਅਤੇ ਉਸ ਉੱਤੇ ਇੱਕ ਸ਼ਿਵਲਿੰਗ ਰੱਖ ਦਿੱਤਾ ਗਿਆ ਹੈ। ਮੌਕੇ 'ਤੇ ਜਾ ਕੇ ਇਕੱਠੀ ਕੀਤੀ ਗਈ ਜਾਣਕਾਰੀ ਅਨੁਸਾਰ ਡਲਹੌਜੀ ਵਿਖੇ ਮਹਾਨ ਜੋਧੇ ਦੀ ਬਰਸੀ ਵਾਲੇ ਦਿਨ ਤਿਰਸ਼ੂਲਾਂ ਵਾਲੇ ਝੰਡਿਆਂ ਦੀ ਅਗਵਾਈ ਹੇਠ ਵਿਸ਼ਾਲ ਭੀੜ ਮਾਤਾ ਦੀਆਂ ਭੇਟਾਂ ਗਾਉਂਦੀ ਹੋਈ, ਢੋਲਕੀਆਂ ਛੈਣਿਆਂ ਨਾਲ ਪੰਜਪੁਲੇ ਤੋਂ ਥੋਹੜੀ ਦੂਰ ਸਥਿਤ ਇੱਕ ਮੰਦਿਰ ਤੇ ਪਹੁੰਚਦੀ ਹੈ ਅਤੇ ਪ੍ਰਬੰਧਕਾਂ ਵੱਲੋਂ ਦਰਬਾਰ ਵੀ ਕਰਵਾਇਆ ਜਾਂਦਾ ਹੈ।

*ਜਿਹੜਾ ਯੋਧਾ ਆਪਣੀ ਸਾਰੀ ਜ਼ਿੰਦਗੀ ਬਰਾਬਰੀ ਵਾਲੇ ਸਮਾਜ ਲਈ ਜੂਝਦਾ ਰਿਹਾ ਉਸਨੂੰ ਇੱਕ ਧਰਮ 'ਚ ਨਰੜ ਕੇ ਜਿੱਥੇ ਉਸਦੀ ਸੋਚ, ਕੁਰਬਾਨੀ ਦਾ ਮੂੰਹ ਚੜਾਉਣਾ ਹੈ, ਉੱਥੇ ਨਾਲ ਦੀ ਨਾਲ ਇਸ ਹਿੰਦੂ ਵਾਦੀਆਂ ਦੇ ਨਾਪਾਕ ਮਨਸੂਬਿਆਂ ਦਾ ਪਤਾ ਚੰਗੀ ਤਰ੍ਹਾਂ ਚੱਲ ਜਾਂਦਾ ਹੈ ਕਿ ਇਹ ਹਰ ਇੱਕ ਕੌਮੀ ਪ੍ਰਵਾਨੇ ਨੂੰ ਕਿਵੇਂ ਨਾ ਕਿਵੇਂ ਆਪਣੇ ਹਿੱਤਾਂ ਵਿੱਚ ਵਰਤਣ ਦੀ ਤਾਕ ਵਿੱਚ ਹੀ ਰਹਿੰਦੇ ਹਨ। ਨਾਲ ਦੀ ਨਾਲ ਇਹ ਸਾਰੇ ਦੇਸ਼ ਭਗਤਾਂ ਅਤੇ ਅਗਾਂਹ ਵਧੂ ਸੋਚ ਵਾਲੇ ਵਿਅਕਤੀਆਂ ਅੱਗੇ ਵੀ ਇੱਕ ਸਵਾਲ ਹੈ ਕਿ ਉਹ ਇਸ ਨੂੰ ਹਾਲੇ ਤੱਕ ਕਿਵੇਂ ਭੁੱਲੇ ਰਹੇ ਜਿਸ ਕਰਕੇ ਇਹ ਸਾਰਾ ਕੁਝ ਸਮਾਧ 'ਤੇ ਵਾਪਰਨ ਦਾ ਕਾਰਨ ਬਣਿਆ। ਸੋ ਅੱਜ ਸਾਰੇ ਅਗਾਂਹ ਵਧੂ ਲੋਕਾਂ ਨੂੰ ਉਸ ਮਹਾਨ ਯੋਧੇ ਨੂੰ ਯਾਦ ਕਰਦਿਆਂ ਇਹਨਾਂ ਵਿਰੁੱਧ ਲੜਨ ਦਾ ਪ੍ਰਣ ਕਰਦਿਆਂ ਉਸ ਕੌਮੀ ਸ਼ਹੀਦ ਦੇ ਸਹੀ ਪਾਏ ਪੂਰਨਿਆਂ ਤੋਂ ਆਉਣ ਵਾਲੀਆਂ ਨਸਲਾਂ ਨੂੰ ਜਾਣੂ ਕਰਾਉਣਾ ਬਣਦਾ ਹੈ।*

ਜਿਲਦ ਨੰ: 1 ਰਜ਼ਿ. ਨੰ: PUNPUN/2002/5393 ਅੰਕ ਨੰ: 6

# ਅਜ਼ਾਦੀ-ਸੰਗਰਾਮ ਦੇ ਮਹਾਨ ਨਾਇਕ ਸ੍ਰ. ਅਜੀਤ ਸਿੰਘ

ਲੇਖਕ
ਮਾ. ਬਲਵੀਰ ਸਿੰਘ ਪਰਵਾਨਾ

ਭਾਰਤ ਨੂੰ ਅੰਗਰੇਜ਼ੀ ਰਾਜ ਦੇ ਜੂਲੇ ਚੋਂ ਮੁਕਤ ਕਰਾਉਣ ਵਾਲੇ ਅਨੇਕਾਂ ਸੂਰਬੀਰ, ਯੋਧੇ ਆਗੂਆਂ ਵਿਚ ਸ਼ਹੀਦ ਭਗਤ ਸਿੰਘ ਦੇ ਚਾਚਾ ਸ੍ਰ. ਅਜੀਤ ਸਿੰਘ ਦਾ ਅਹਿਮ ਸਥਾਨ ਹੈ। ਉਨ੍ਹਾਂ ਦਾ ਸਮੁੱਚਾ ਜੀਵਨ ਆਪਣੇ ਦੇਸ਼ ਦੇ ਲੋਕਾਂ ਦੇ ਸੁਨਹਿਰੀ ਭਵਿੱਖ ਲਈ ਜੂਝਣ ਦੀ ਇੱਕ ਅਜਿਹੀ ਅਨੂਠੀ ਮਿਸਾਲ ਹੈ ।

ਪਿਤਾ ਸ੍ਰ. ਅਰਜਨ ਸਿੰਘ ਅਤੇ ਮਾਤਾ ਜੈ ਕੌਰ ਦੇ ਵਿਹੜੇ ਪਿੰਡ ਖਟਕੜ ਕਲਾਂ ਵਿਖੇ 23 ਫਰਵਰੀ, 1981, ਨੂੰ ਇਨ੍ਹਾਂ ਦਾ ਜਨਮ ਹੋਇਆ। ਸ੍ਰ. ਅਜੀਤ ਸਿੰਘ ਨੂੰ ਅਜ਼ਾਦੀ ਗੁੜ੍ਹਤੀ ਆਪਣੇ ਵਿਰਸੇ ਵਿੱਚੋਂ ਹੀ ਮਿਲੀ ਸੀ ਕਿਉਂਕਿ ਜਦੋਂ ਅੰਗਰੇਜ ਮਹਰਾਜਾ ਰਣਜੀਤ ਸਿੰਘ ਵਾਲੇ ਇਲਾਕੇ ਅੰਦਰ ਆਪਣਾ ਅਧਿਕਾਰ ਜਮਾਉਣ ਲੱਗੇ ਤਾਂ ਇਨ੍ਹਾਂ ਦੇ ਪੁਰਖਿਆਂ ਨੇ ਉਨ੍ਹਾਂ ਖਿਲਾਫ ਲੜਾਈ ਲੜੀ ਜਿਸ ਕਰਕੇ ਅੰਗਰੇਜਾਂ ਨੇ ਉਨ੍ਹਾਂ ਦੀ ਜਗੀਰ ਛੋਟੀ ਕਰ ਦਿੱਤੀ । 1857 ਦੇ ਗਦਰ ਸਮੇਂ ਜਦੋਂ ਕਈ ਰਾਜੇ ਅਤੇ ਜਗੀਰਦਾਰ, ਅੰਗਰੇਜਾਂ ਦਾ ਸਾਥ ਦੇ ਕੇ ਆਪਣੇ ਦੇਸ਼ ਖਿਲਾਫ ਦਰੋਹ ਕਮਾ ਰਹੇ ਸਨ ਤਾਂ ਇਨ੍ਹਾਂ ਦੇ ਪੁਰਖਿਆਂ ਨੇ ਆਪਣੇ ਦੇਸ਼-ਵਾਸੀਆਂ ਦਾ ਸਾਥ ਦਿੱਤਾ ਅਤੇ ਆਪਣੀ ਜਗੀਰ ਦੀ ਕੋਈ ਪ੍ਰਵਾਹ ਨਾ ਕੀਤੀ । ਇਨ੍ਹਾਂ ਪੁਰਖਿਆਂ ਦੇ ਇਨ੍ਹਾਂ ਕਾਰਨਾਮਿਆਂ ਦੀ ਛਾਪ ਸ੍ਰ. ਅਜੀਤ ਸਿੰਘ, ਉਨ੍ਹਾਂ ਦੇ ਵੱਡੇ ਭਰਾ ਸ੍ਰ. ਕਿਸ਼ਨ ਸਿੰਘ ਅਤੇ ਛੋਟੇ ਭਰਾ ਸ੍ਰ. ਸਵਰਨ ਸਿੰਘ ਦੇ ਬਾਲ-ਮਨਾਂ ਤੇ ਡੂੰਘੀ ਉਕਰੀ ਗਈ। ਜਵਾਨੀ ਦੀ ਦਹਿਲੀਜ਼ ਤੇ ਪੈਰ ਰਖਦਿਆਂ ਹੀ ਇਹ ਹਿੰਦੁਸਤਾਨ ਦੀ ਅਜ਼ਾਦੀ ਦੀ ਜੰਗ ਵਿੱਚ ਕੁੱਦ ਪਏ ।

1906 ਵਿੱਚ ਸ੍ਰ. ਕਿਸ਼ਨ ਸਿੰਘ, ਸ੍ਰ. ਅਜੀਤ ਸਿੰਘ, ਸ੍ਰ. ਸਵਰਨ ਸਿੰਘ, ਸੂਫੀ ਅੰਬਾ ਪ੍ਰਸ਼ਾਦ, ਸ੍ਰ. ਕਰਤਾਰ ਸਿੰਘ ਕਸੂਰ ਅਤੇ ਮਹਾਸ਼ਾ ਘਸੀਟਾ ਰਾਮ ਨੇ ਭਾਰਤ-ਮਾਤਾ ਨਾਮ ਦੀ ਸੰਸਥਾ ਸਥਾਪਤ ਕਰਕੇ ਸਰਗਰਮ ਰਾਜਨੀਤੀ ਵਿਚ ਪ੍ਰਵੇਸ਼ ਕੀਤਾ । ਆਪਣੀਆਂ ਰਾਜਨੀਤਕ ਸਰਗਰਮੀਆਂ ਅਤੇ ਅਖਬਾਰਾਂ ਵਿੱਚ ਅੰਗਰੇਜ਼ ਹਕੂਮਤ ਵਿਰੁੱਧ ਛਪ ਰਹੇ ਲੇਖਾਂ ਕਾਰਨ ਸ੍ਰ. ਸਵਰਨ ਸਿੰਘ ਨੂੰ ਗ੍ਰਿਫਤਾਰ ਕਰ ਲਿਆ ਗਿਆ ਅਤੇ ਜੇਲ੍ਹ ਵਿੱਚ ਕੋਹਲੂ ਅੱਗੇ ਜੋੜਨ ਦੀ ਸਜਾ ਦਿੱਤੀ ਗਈ । ਸਭ ਤਰ੍ਹਾਂ ਦੇ ਤਸੀਹੇ ਝੱਲ ਕੇ ਯੋਧਾ 1910 ਵਿਚ ਸ਼ਹੀਦੀ ਜਾਮ ਪੀ ਗਿਆ ।

ਇਨਕਲਾਬੀ ਕਾਰਕੁੰਨਾਂ ਦੀ ਲਗਾਤਾਰ ਫੜੋਫੜੀ ਦੌਰਾਨ ਅਗਸਤ 1909 ਵਿੱਚ ਸਰਦਾਰ ਅਜੀਤ ਸਿੰਘ ਕਰਾਂਡੀ ਰਾਹੀਂ ਬੁਸ਼ੈਰ (ਇਰਾਨ) ਚਲੇ ਗਏ । ਅਤੇ ਉਸਤੋਂ ਪਿੱਛੋਂ ਬਾਕੂ, ਤੁਰਕੀ ਆਦਿ ਦੇਸ਼ਾਂ ਵਿੱਚ ਹੁੰਦੇ ਹੋਏ ਪੈਰਸ ਪਹੁੰਚੇ ਅਤੇ ਇੱਥੇ ਭਾਰਤੀ ਕ੍ਰਾਂਤੀਕਾਰੀ ਸੰਗ ਦੀ ਸਥਾਪਨਾ ਕੀਤੀ। ਫਿਰ ਸਵਿਟਜਰਲੈਂਡ ਜਾ ਕੇ 1912 ਤੱਕ ਰਹੇ। ਪਹਿਲੀ ਸੰਸਾਰ ਜੰਗ ਸਮੇਂ ਜਦ ਅਮਰੀਕਾ ਅਤੇ ਕੈਨੇਡਾ ਤੋਂ ਗਦਰ ਪਾਰਟੀ ਅਜਾਦੀ ਦੇ ਨਾਹਰੇ ਹੇਠ ਭਾਰਤ ਅੰਦਰ ਲੋਕਾਂ ਨੂੰ ਜਥੇਬੰਦ ਕਰ ਰਹੀ ਸੀ ਤਾਂ ਉਸ ਵੇਲੇ ਫੌਜ ਵਿੱਚ ਬਹੁਤੇ ਫੌਜੀ ਅਤੇ ਕਿਸਾਨ ਸਨ ਜਿਹਨਾਂ ਨੇ "ਪੱਗੜੀ ਸੰਭਾਲ ਜੱਟਾ" ਲਹਿਰ ਵਿੱਚ ਕੰਮ ਕਰਕੇ ਚੇਤਨਾ ਪ੍ਰਾਪਤ ਕੀਤੀ ਸੀ। ਅਜੀਤ ਸਿੰਘ ਜੀ 'ਪੱਗੜੀ ਸੰਭਾਲ ਜੱਟਾ' ਦੇ ਨਾਮ ਨਾਲ ਜਾਣੇ ਜਾਣ ਲੱਗੇ । ਸੋ ਉਨ੍ਹਾਂ ਦੇ ਪ੍ਰਚਾਰ ਤੋਂ ਪ੍ਰਭਾਵਿਤ ਹੋ ਕੇ ਬਗਾਵਤ ਕਰਦੇ ਇਹ ਫੌਜੀ ਤੇ ਕਿਸਾਨ, ਅਜ਼ਾਦੀ ਪ੍ਰਵਾਨਿਆਂ ਨਾਲ ਆ ਰਲੇ।

1932 ਵਿੱਚ ਉਹ ਵਾਪਸ ਫਰਾਂਸ ਆ ਗਏ। ਦੂਸਰੀ ਸੰਸਾਰ ਜੰਗ ਛਿੜਦਿਆਂ ਹੀ ਉਨ੍ਹਾਂ ਨੇ ਇੰਡੀਅਨ ਫਰੀਡਮ ਸੁਸਾਇਟੀ ਬਣਾਈ। ਜੂਨ 1940 ਵਿੱਚ ਇਟਲੀ ਨੇ ਫਰਾਂਸ ਅਤੇ ਬਰਤਾਨੀਆਂ ਵਿਰੁੱਧ ਲੜਾਈ ਦਾ ਐਲਾਨ ਕੀਤਾ ਅਤੇ ਇਸ ਮੌਕੇ ਦਾ ਫਾਇਦਾ ਉਠਾਉਣ ਲਈ ਸ੍ਰ. ਅਜੀਤ ਸਿੰਘ ਨੇ 'ਅਜਾਦ ਹਿੰਦੁਸਤਾਨ ਲਸ਼ਕਰ' ਬਣਾਇਆ।

ਅਕਤੂਬਰ 1943 ਵਿੱਚ ਅਜਾਦ ਹਿੰਦ ਫੌਜ ਵੱਲੋਂ ਆਰਜੀ ਭਾਰਤੀ ਸਰਕਾਰ ਬਣਾਉਣ ਦੇ ਐਲਾਨ ਦਾ ਸ੍ਰ. ਅਜੀਤ ਸਿੰਘ ਨੇ ਸਵਾਗਤ ਕੀਤਾ ਅਤੇ ਉਸਦੇ ਹੱਕ ਵਿੱਚ ਆਪਣਾ ਪ੍ਰਚਾਰ ਹੋਰ ਤੇਜ ਕਰ ਦਿੱਤਾ । 1944 ਵਿੱਚ ਰੋਮ ਦੀ ਹਾਰ ਹੋ ਜਾਣ ਕਾਰਨ ਉਹ ਉੱਤਰੀ ਇਟਲੀ ਚਲੇ ਗਏ ਜਿੱਥੋਂ ਇਤਿਹਾਦੀ ਫੌਜਾਂ ਨੇ ਉਹਨਾਂ ਨੂੰ ਗ੍ਰਿਫਤਾਰ ਕਰਕੇ ਨਜਰਬੰਦੀ ਕੈਂਪ 'ਚ ਭੇਜ ਦਿੱਤਾ। 1946 ਵਿੱਚ ਭਾਰਤ ਵਿੱਚ ਅੰਤ੍ਰਿਮ ਸਰਕਾਰ ਬਣਨ ਦਾ ਐਲਾਨ ਹੋਇਆ ਤਾਂ ਨਾਲ ਦੀ ਨਾਲ ਸ੍ਰ. ਅਜੀਤ ਸਿੰਘ ਦੀ ਭਾਰਤ ਵਾਪਸੀ ਦੀ ਮੰਗ ਜੋਰ ਫੜ ਗਈ ਜੋ ਸਰਕਾਰ ਨੂੰ ਮਨਜੂਰ ਕਰਨੀ ਪਈ ਦਸੰਬਰ 1946 ਦੇ ਅਖੀਰ ਵਿੱਚ ਉਹਨਾਂ ਨੂੰ ਲੰਡਨ ਲਿਆਂਦਾ ਗਿਆ ਅਤੇ 3 ਮਹੀਨੇ ਲੰਡਨ ਠਹਿਰਨ ਬਾਅਦ ਉਹ ਕਰਾਚੀ ਪਹੁੰਚੇ। ਪਹਿਲੀ ਮਾਰਚ 1947 ਨੂੰ ਨੌ-ਜਵਾਨਾਂ ਦੇ ਨਾਂ ਸੰਦੇਸ਼ ਵਿੱਚ ਉਹਨਾਂ ਨੇ ਕਿਹਾ "ਭਾਰਤ ਵਿੱਚ ਸਮਾਜਿਕ ਅਤੇ ਰਾਜਨੀਤਿਕ ਕਰਾਂਤੀਆਂ ਦੀ ਬਹੁਤ ਲੋੜ ਹੈ ਇਸ ਕਠਨ ਕੰਮ ਲਈ ਅਸਾਂ ਲੋਕਾਂ ਨੇ ਇਸ ਸਦੀ ਦੇ ਆਰੰਭ ਵਿੱਚ ਸ਼ੁਰੂ ਕੀਤੀ ਸੀ ਜਿਸਨੂੰ ਪੂਰਾ ਕਰਨ ਦੀ ਜੁੰਮੇਵਾਰੀ ਤੁਹਾਡੀ ਹੈ। "

*ਬਾਕੀ ਸਫਾ 51 'ਤੇ*

If undelivered please return to :

**Tarksheel**

Tarksheel Bhawan, Tarksheel Chowk,
Shanghera Bye Pass,
BARNALA-148101

BOOK POST
(Printed Matter)

To________________